# ਖੰਡੇ ਦਾ ਅੰਮ੍ਰਿਤ

## ਕਿਸਨੇ ਬਣਾਇਆ ?

ਬਾਰੇ

# ਇਤਿਹਾਸਕ ਵਾਦ-ਵਿਵਾਦ

ਸੰਤ ਇੰਦਰ ਸਿੰਘ ਚਕ੍ਰਵਰਤੀ

ਨਵਾਂ ਹਿੰਦੁਸਤਾਨ ਪਰਕਾਸ਼ਨ
ਨਵੀ ਦਿੱਲੀਂ-੧

ਭੇਟਾ : ੨੫ ਪੈਸੇ

੧ ਓ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਇਹ ਪੁਸਤਿਕਾ ਕਿਓਂ

ਕੁਝ ਚਿਰ ਪਹਿਲਾਂ ਸੰਤ ਇੰਦਰ ਸਿੰਘ ਜੀ ਚਕ੍ਰਵਰਤੀ ਦਾ ਇਕ ਲੇਖ "ਖੰਡੇ ਦਾ ਅੰਮ੍ਰਿਤ ਕਿਸਨੇ ਬਣਾਇਆ ?" ਨਾਮ ਹੇਠ ਪੁਸਤਕਾਕਾਰ ਵਿਚ ਛਾਪਿਆ ਗਿਆ ਸੀ। ਉਸ ਲੇਖ ਵਿਚ ਸ੍ਰੀ ਚਕ੍ਰਵਰਤੀ ਜੀ ਨੇ ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵਲੋਂ 'ਅੰਮ੍ਰਿਤ' ਦੀ ਤਿਆਰੀ ਸੰਬੰਧੀ ਇਤਿਹਾਸਕਾਰਾਂ ਦੇ ਮਤ-ਵਿਰੋਧਾਂ ਦੀ ਚਰਚਾ ਕਰਦਿਆਂ ਹੋਇਆਂ ਦੱਸਿਆ ਸੀ ਕਿ 'ਖੰਡੇ ਦੇ ਅੰਮ੍ਰਿਤ' ਦੇ ਦਾਤੇ ੧੨ਵੇਂ ਸਤਿਗੁਰ ਰਾਮ ਸਿੰਘ ਜੀ ਹਨ ਤੇ ਆਪ ਨੇ ਜਿਹੜੀ ਮਰਯਾਦਾ ਚਲਾਈ ਉਹ ਅੱਜ ਤਕ ਚਲ ਰਹੀ ਹੈ।

ਸ੍ਰੀ ਚਕ੍ਰਵਰਤੀ ਜੀ ਨੇ ਉਸ ਲੇਖ ਵਿਚ ਇਤਿਹਾਸਕ ਪਰਮਾਣਾਂ ਰਾਹੀਂ ਸਿੱਧ ਕੀਤਾ ਸੀ ਕਿ ਇਸ ਗੱਲ ਦਾ ਕੋਈ ਪਰਮਾਣ ਨਹੀਂ ਕਿ ਸਤਿਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਹੀ ਖੰਡੇ ਦਾ ਅੰਮ੍ਰਿਤ ਬਣਾਇਆ ਸੀ।

ਉਸ ਲੇਖ ਦੇ ਉਤਰ ਵਿਚ ਇਕ ਵਿਦਵਾਨ ਸਜਨ ਸ: ਨਿਰੰਜਨ ਸਿੰਘ ਜੀ 'ਸਰਲ' ਨੇ "ਗਿਆਨ ਅੰਮ੍ਰਿਤ" ਦੇ ਜੁਲਾਈ ੧੯੬੬ ਦੇ ਅੰਕ ਵਿਚ ਇਕ ਜਵਾਬੀ ਲੇਖ "ਖੰਡੇ ਦੇ ਅੰਮ੍ਰਿਤ ਬਾਰੇ ਗਲਤ ਬਿਆਨੀ" ਨਾਮ ਦਾ ਲਿਖਿਆ ਸੀ। ਜਿਸ ਰਾਹੀਂ ਉਨ੍ਹਾਂ ਨੇ ਸ੍ਰੀ ਚਕ੍ਰਵਰਤੀ ਜੀ ਦੇ ਮਤ ਨੂੰ ਖੰਡਨ ਦਾ ਅਸਫਲ ਜਤਨ ਕੀਤਾ ਸ੍ਰੀ ਚਕ੍ਰਵਰਤੀ ਜੀ ਨੇ 'ਸਰਲ' ਜੀ ਦੇ ਲੇਖ ਦੇ ਉਤਰ ਵਿਚ ਇਹ ਲੇਖ ਲਿਖਿਆ ਹੈ ਜੋ ਕਿ ਅਸੀ ਪੁਸਤਕਾਕਾਰ ਰੂਪ ਵਿਚ ਪਾਠਕਾਂ ਦੀ ਨਜ਼ਰ ਕਰ ਰਹੇ ਹਾਂ।

ਅਸੀਂ ਆਸ ਕਰਦੇ ਹਾਂ ਕਿ ਇਹ ਵ੍ਰਾਦ-ਵਿਵਾਦ ਇਤਿਹਾਸ ਦੇ ਪ੍ਰਤੀ ਸਹੀ ਸਹੀ ਪਹੁੰਚ ਬਣਾਨ ਵਿਚ ਸਹਾਇਕ ਹੋਵੇਗਾ, ਇਹੋ ਹੀ ਸਾਡਾ ਉਦੇਸ਼ ਹੈ।

—ਅਮਰ ਭਾਰਤੀ

੧੯ ਜਨਵਰੀ ੧੯੬੭

ਕੁਝ ਦਿਨ ਹੋਏ ਮੈਂ ਇਕ ਲੇਖ ਲਿਖਿਆ ਸੀ, ਜਿਸ ਦਾ ਸਿਰਲੇਖ "ਖੰਡੇ ਦਾ ਅੰਮ੍ਰਿਤ ਕਿਸ ਨੇ ਬਣਾਇਆ"ਸੀ ? ਇਸ ਲੇਖ ਲਿਖਣ ਦੀ ਪਰੇਰਨਾ ਮੈਨੂੰ ਸਿਖ ਹਿਸਟਰੀ ਗੁਰੂ ਰਾਮਦਾਸ ਨਿਵਾਸ, ਹਾਲ ਨੰਬਰ ੪, ਪ੍ਰੋਫੈਸਰ ਸ. ਸ. ਅਮੋਲ ਜੀ ਦੀ ਐਡੀਟਰੀ ਹੇਠ ਪ੍ਰਕਾਸ਼ਤ ਹੋਏ ਤ੍ਰੈਮਾਸਕ "ਇਤਿਹਾਸਕ ਪਤਰ" ਦੇ ਜੋ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਰੀਸਰਚ ਸਕਾਲਰ ਸ: ਰਣਧੀਰ ਸਿੰਘ ਜੀ ਦਾ ਲਿਖਿਆ ਅਤੇ ਡਾਕਟਰ ਗੰਡਾ ਸਿੰਘ ਕੇਵਲ ਜੀ ਦੀ ਸੁਪਰਸਤੀ ਹੇਠ ਛਪਿਆ ਇਕ ਲੇਖ ਸੀ—ਮਿਲੀ । ਇਸ ਵਿਚ ਕੁਝ ਸ਼ੰਕੇ ਉਠਾਏ ਗਏ ਸਨ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਕਿਵੇਂ ਤਿਆਰ ਕੀਤਾ ? ਕਿਹੜੀਆਂ ਕਿਹੜੀਆਂ ਬਾਣੀਆਂ ਪੜ੍ਹੀਆਂ? ਅਤੇ ਅੰਮ੍ਰਿਤ ਕਿਵੇਂ ਤਿਆਰ ਹੋਇਆ ? ਇਸ ਸਬੰਧੀ ਜਿਨ੍ਹਾਂ ਇਤਿਹਾਸਕਾਰਾਂ ਦੇ ਨਾਂ ਸ੍ਰ. ਰਣਧੀਰ ਸਿੰਘ ਜੀ ਨੇ ਦਿਤ ਸਨ, ਉਹਨਾਂ ਨੇ ਬਾਣੀਆਂ ਪੜ੍ਹਨ ਵਿਚ ਆਪਣੀ ਆਪਣੀ ਮਰਜ਼ੀ ਹੀ ਵਰਤੀ ਹੈ । ਕਿਸੇ ਨੇ ਕਿਹਾ ਹੈ ਕਿ ਚੰਡੀ ਦੀ ਵਾਰ ਪੜ੍ਹੀ, ਕਿਸੇ ਆਖਿਆ ਪੰਜ ਪੰਜ ਪਉੜੀਆਂ ਜਪੁਜੀ ਸਾਹਿਬ ਅਤੇ ਜਾਪੁ ਦੀਆਂ ਪੜ੍ਹਕੇ ਅੰਮ੍ਰਿਤ ਤਿਆਰ ਕਰ ਲਿਆ ਸੀ ! ਕਿਸੇ ਨੇ ਕਿਹਾ ਕਿ ੩੨ ਸਵੈਯੇ ਪੜ੍ਹੇ । ਮੈਂ ਜਦ ਉਹਨਾਂ ਲੇਖਕਾਂ ਦੀਆਂ ਪੁਸਤਕਾਂ, ਜਿਨ੍ਹਾਂ ਦੇ ਹਵਾਲੇ 'ਇਤਿਹਾਸਕ ਪਤਰ' ਦੇ ਵਿਦਵਾਨ ਸੰਪਾਦਕ ਜੀ ਨੇ ਦਿਤੇ ਸਨ. ਜਿਹੜੀਆਂ ਮੇਰੀਆਂ ਨਿਜੀ ਲਾਇਬ੍ਰੇਰੀ ਵਿਚ ਸਨ, ਪੜ੍ਹੀਆਂ ਤਾਂ ਮੇਰੀ ਸ਼ੰਕਾ ਸਮਾਧਾਨ ਤਾਂ ਕੀ ਹੋਣੀ ਸੀ ਸਗੋਂ ਬਹੁਤ ਸਾਰੇ ਹੋਰ ਨਵੇਂ ਵਿਚਾਰ ਤੇ ਭੁਲੇਖੇ ਸਾਹਮਣੇ ਮੂਰਤੀਮਾਨ ਹੋ ਖਲੋਤੇ । ਜਿਹਨਾਂ ਵਿਚ ਨਾ ਤਾਂ ਬਾਣੀਆਂ ਪੜ੍ਹਨ ਦੀ ਤਸਦੀਕ ਹੁੰਦੀ ਸੀ, ਕਿ ਕਿਹੜੀਆਂ ਕਿਹੜੀਆਂ ਖੜ੍ਹੀਆਂ ? ਅਤੇ ਨਾ ਹੀ ਇਹ ਪਤਾ ਲਗਦਾ ਸੀ ਕਿ ਅੰਮ੍ਰਿਤ ਤਿਆਰ ਕਰਨ ਸਮੇਂ ਖੰਡਾ ਫੇਰਿਆ ਸੀ ਕਿ ਨਹੀਂ ? ਸਭਨਾਂ ਨੇ ਉਹ ਕ੍ਰਿਪਾਨ, ਜਿਹੜੀ ਦੁਸ਼ਟ ਦਮਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਦੇਵੀ ਨੇ ਦਿਤੀ ਸੀ. ਫੇਰੀ ਦਾ ਨਿਰਣਾ ਕੀਤਾ ਹੈ, ਅਤੇ ਉਸ ਨਾਲ ਹੀ ਅੰਮ੍ਰਿਤ ਤਿਆਰ ਕੀਤਾ ਦਸਿਆ ਹੈ । ਇਹ ਤਾਂ ਮੰਨਣ ਵਿਚ ਨਹੀਂ ਆ ਸਕਦਾ ਕਿ ਸ੍ਰਦਾਰ ਸ਼ਾਮ ਸਿੰਘ ਜਥੇਦਾਰ ਮਿਸਲ ਕਰੋੜੀਆਂ ਦਾ ਦੋਹਤਰਾ ਅਤੇ

ਸ੍ਰ: ਮਹਿਤਾਬ ਸਿੰਘ ਜੋ ਸ਼ਹੀਦ ਮੀਰਾਂ ਕੋਟੀਏ ਦੇ ਪੋਤਰੇ ਸ੍ਰ: . ਰਤਨ ਸਿੰਘ ਜੀ ਭੰਗੂ ਨੂੰ ਖੰਡੇ ਤੇ ਕ੍ਰਿਪਾਨ ਦੇ ਭੇਦ ਦਾ ਪਤਾ ਨਹੀਂ ਸੀ, ਨਹੀਂ ਤੇ ਉਹ ਇਹ ਕਦੀ ਨਾ ਲਿਖਦੇ :

ਪਾਹੁਲ ਖੰਡੇ ਤਿਆਰ ਕਰਾਈ। ਜਲ ਮਧ ਆਨ ਮਿਠਾਈ ਪਾਈ।
ਤਿਸ ਮੈਂ ਰਾਖੀ ਕਰਦ ਗਡਾਇ। ਸਤਿਗੁਰ ਰਾਖੀ ਕਰਦ ਧਰੇ ਪਾਇ।

ਇਹ ਉਦਾਹਰਣ ਉਸ ਪੰਥ ਪ੍ਰਕਾਸ਼ ਵਿਚੋਂ ਦਿਤੇ ਹਨ ਜਿਸ ਨੂੰ ਭਾਈ ਸਾਹਿਬ ਵੀਰ ਸਿੰਘ ਜੀ ਨੇ ਸੰਪਾਦਤ ਕੀਤਾ ਹੈ, ਅਤੇ, ਜਿਸ ਵਿਚੋਂ ਬਹੁਤ ਸਾਰੇ ਮਨ ਮਰਜ਼ੀ ਦੇ ਪ੍ਰਸੰਗ ਅਖੇਪਕ ਆਖਕੇ ਕਢ ਦਿਤੇ ਹਨ, ਅਤੇ ਉਹਨਾਂ ਵਿਚੋਂ ਹੀ ਮੈਂ ਲਏ ਹਨ। ਨਾਲ ਹੀ ਮੈਂ ਇਹ ਵੀ ਦਸ ਦਿਆਂ ਕਿ ਮੈਂ ਇਹ ਸ਼ਰਧਾ ਪੂਰਵਕ ਮੰਨਦਾ ਹਾਂ ਕਿ ਦਸਮੇਸ਼, ਅਵਤੇਸ਼ ਵਿਸ਼ੇਸ਼ ਨੇ ਜਿਵੇਂ ਵੀ ਅੰਮ੍ਰਿਤ ਤਿਆਰ ਕੀਤਾ, ਕਰਦ ਫੇਰੀ ਜਾਂ ਖੰਡਾ, ਪਰ ਉਹ ਸੀ ਅੰਮ੍ਰਿਤ ਹੀ । ਉਹ ਇਕ ਪਾਕ ਪਵਿਤਰ ਅੰਮ੍ਰਿਤ ਸੀ। ਮੈਂ ਤਾਂ ਇਥੋਂ ਤੀਕਰ ਵੀ ਸ਼ਰਧਾ ਅਤੇ ਵਿਸ਼ਵਾਸ ਰਖਦਾ ਹਾਂ ਕਿ ਜਿਵੇਂ ਵੀ ਉਹਨਾਂ ਤਿਆਰ ਕੀਤਾ ਜਿਵੇਂ ਵੀ ਉਹਨਾਂ ਛਕਾਇਆ, ਉਹਨਾਂ ਦਾ ਹੁਕਮ ਹੀ ਅੰਮ੍ਰਿਤ ਰੂਪ ਸੀ ਉਸ ਵਿਚ ਕੋਈ ਵੀ ਸ਼ੰਕਾ, ਕੋਈ ਨਣੂ ਨਚ ਨਹੀਂ ਕੀਤਾ ਜਾ ਸਕਦਾ। ਇਹ ਤੇ ਇਤਿਹਾਸ ਲੇਖਕਾਂ ਨੇ ਜਿਵੇਂ ਆਪਣੀਆਂ ਗੱਲਾਂ ਲਿਖੀਆਂ ਹਨ, ਉਹਨਾਂ ਤੇ ਵਿਚਾਰ ਕਰਦਿਆਂ ਹੀ ਸਿਧਾਂਤ ਵਜੋਂ ਮੈਂ ਇਹ ਜਰੂਰ ਕਿਹਾ ਸੀ ਕਿ ਵਰਤਮਾਨ ਸਮੇਂ ਜਿਵੇਂ ਅੰਮ੍ਰਿਤ ਬਣਾਇਆ ਜਾਂਦਾ ਹੈ, ਜੋ ਜੋ ਬਾਣੀਆਂ ਪੜ੍ਹੀਆਂ ਜਾਂਦੀਆਂ ਹਨ, ਅਤੇ, ਜੋ ਸ਼ਸਤ੍ਰ ਅੰਮ੍ਰਿਤ ਵਿਚ ਫੇਰਿਆ ਜਾਂਦਾ ਹੈ—ਇਹ ਮਰਯਾਦਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਕਾਇਮ ਕੀਤੀ ਹੈ।

ਇਤਿਹਾਸ ਵਿਚੋਂ ਪੜ੍ਹਕੇ ਅਸਲੀਅਤ ਲਭਣ ਦੀ ਖੇਚਲ ਨਹੀਂ ਕੀਤੀ। ਸ੍ਰ: ਨਿਰੰਜਨ ਸਿੰਘ "ਸਰਲ" ਨੇ ਮੇਰੇ ਇਸ ਲੇਖ ਤੋਂ(ਖੰਡੇ ਦਾ ਅੰਮ੍ਰਿਤ ਕਿਸ ਨੇ ਬਣਾਇਆ) ਤਿਲਮਲਾਕੇ ਬਿਨਾਂ ਸੋਚ ਸਮਝੇ, ਜੁਲਾਈ ੧੯੬੬ ਦੇ "ਗਿਆਨ ਅੰਮ੍ਰਿਤ" ਵਿਚ "ਖੰਡੇ ਦੇ ਅੰਮ੍ਰਿਤ ਬਾਰੇ ਗਲਤ ਬਿਆਨੀ" ਦੇ ਸਿਰਲੇਖ ਹੇਠ ਸਿਰਫ ਇਸ ਲਈ ਲਿਖ ਦਿਤਾ ਕਿ ਸਚਾਈ ਛੁਪੀ ਹੀ ਰਹੇ, ਜੇ ਉਸਦਾ ਕੋਈ ਪਖ ਸਾਹਮਣੇ ਔਣ ਲਗੇ ਤਦ ਉਸਨੂੰ ਓਥੇ ਹੀ ਦਬ ਦਿਤਾ ਜਾਵੇ। ਸਰਲ ਜੀ ਨੇ ਇਸ ਵਿਸ਼ਯ ਨੂੰ ਬੇਲੋੜੀ ਬਹਿਸ ਦੀ ਸ਼ਕਲ ਦੇ ਦਿਤੀ ਹੈ। ਜੇ ਪਾਠਕ ਮੇਰਾ ਲੇਖ (ਖੰਡੇ ਦਾ ਅੰਮ੍ਰਿਤ ਕਿਸ ਨੇ ਬਣਾਇਆ) ਅਤੇ ਸਰਲ ਜੀ ਦਾ ਲੇਖ (ਖੰਡੇ ਦੇ ਅੰਮ੍ਰਿਤ ਬਾਰੇ ਗਲਤ ਬਿਆਨੀ) ਕੋਲ ਕੋਲ ਰਖਕੇ

ਪੜ੍ਹਨ ਤਦ ਉਹਨਾਂ ਨੂੰ ਆਪੇ ਹੀ ਨਿਰਨਾਂ ਹੋ ਜਾਇਗਾ ਕਿ ਸਰਲ ਜੀ ਨੇ ਇਹ ਲੇਖ ਬੇਲੱੜਾ ਹੀ ਲਿਖਿਆ ਹੈ। ਫਿਰ ਵੀ ਇਸ ਲਈ ਕਿ ਕਿਸੇ ਨੂੰ ਏਹ ਭੁਲੇਖਾ ਨਾ ਰਹੇ ਕਿ ਗਲਤ ਬਿਆਨੀ' ਕੇੜ੍ਹੀ ਹੈ। ਤਾਂ ਸਰਲ ਜੀ ਦੇ ਲੇਖ ਦਾ ਉਤਰ ਲਿਖ਼ਣਾਂ ਹੀ ਮੁਨਾਸਬ ਸਮਝਿਆ ਹੈ।

'ਇਤਿਹਾਸਕ ਪਤਰ' ਦੇ ਵਿਦਵਾਨ ਸਜਨਾਂ ਨੇ ਇਹ ਬੜੇ ਭਾਵ ਪੂਰਤ ਸ਼ਬਦਾਂ ਵਿਚ ਕਿਹਾ ਹੈ"ਉਸ ਸਮੇਂ ਦਾ ਕੋਈ ਵੀ ਚਸ਼ਮਦੀਦ ਸ਼ਹਾਦਤੀ ਜਾਂ ਗਵਾਹ ਨਹੀਂ ਜੋ ਇਹ ਕਹੇ ਕਿ ਕਲਗੀਧਰ ਸਵਾਮੀ ਜੀ ਨੇ ਇਸ ਮਰਯਾਦਾ ਨਾਲ ਅੰਮ੍ਰਿਤ ਤ੍ਰਿਆਰ ਕੀਤਾ ਸੀ ਅਤੇ ਇਨ੍ਹਾਂ ਇਨ੍ਹਾਂ ਬਾਣੀਆਂ ਦਾ ਪਾਠ ਕੀਤਾ ਸੀ"। ਮੈਂ ਜੋ ਕੁਝ ਵੀ ਲਿਖਿਆ ਹੈ, ਇਨ੍ਹਾਂ ਸਜਨਾ ਦੇ ਅਧਾਰ ਤੇ ਹੀ ਲਿਖਿਆ ਹੈ। ਨਹੀਂ ਤੇ 'ਇਤਿਹਾਸਕ ਪਤਰ' ਦੇ ਵਿਦਵਾਨ ਅਤੇ ਸ਼ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਰੀਸਰਚ ਸਕਾਲਰ ਦੀ ਇਹ ਲਿਖਤ ਸਾਫ ਦਸਦੀ ਹੈ, "ਵੈਸਾਖੀ ਦੇ ਦਿਨ ਸੰਗਤ ਨੂੰ "ਖਾਲਸਾ" ਬਣਾਕੇ ਖੰਡੇ ਦੀ ਪਹੁਲ ਦੇਣ ਦਾ ਪਤਾ ਪਹਿਲ ਪ੍ਰਿਥਮੇ ਕਵੀ "ਸੈਨਾਪਤੀ" "ਖਾਲਸਾ" ਨੇ ਸਾਨੂੰ ਦਿਤਾ ਹੈ, ਪਰ ਉਸ ਨੇ ਵੀ ਅੰਮ੍ਰਿਤ ਬਨਾਉਣ ਅਤੇ ਛਕਾਉਣ ਦੀ ਵਿਧੀ ਵਰਨਣ ਨਹੀਂ ਕੀਤੀ। ਇਸ ਬਾਰੇ ਦਸਮ ਪਾਤਸ਼ਾਹ ਜੀ ਦੀ ਆਪਣੀ ਜਾਂ ਹਜ਼ੂਰ ਦੇ ਕਿਸੇ ਹੋਰ ਸਮਕਾਲੀ ਤੇ ਦਰਬਾਰੀ ਦੀ ਲਿਖਤ ਹੱਥ ਨਹੀਂ ਲਗੀ"।

ਮੈਂ ਤਾਂ ਇਤਨਾ ਹੀ ਲਿਖਿਆ ਸੀ ਕਿ ਜਿਹਨਾਂ ਦੀਆਂ ਸ਼ਹਾਦਤਾਂ ਵਿਦਵਾਨ ਸਜਨਾਂ ਨੇ ਪੇਸ਼ ਕੀਤੀਆਂ ਹਨ, ਉਹ ਤੇ ਜਲ ਵਿਚ ਖੰਡਾ ਨਹੀਂ, ਕਿਰਪਨ ਫੇਰਕੇ ਹੀ ਅੰਮ੍ਰਿਤ ਤਿਆਰ ਕੀਤਾ ਅਤੇ ਛਕਾਇਆ ਦਸਦੇ ਹਨ। ਪ੍ਰਸਿਧ ਸਿਖ ਘਰਾਣਿਆਂ ਵਿਚ ਜਨਮ ਲੈਕੇ, ਜਿਹਾ ਕਿ ਮੈਂ ਉਪਰ ਵੀ ਦਸ ਆਇਆ ਹਾਂ ਕਿ, ਸਰਦਾਰ ਰਤਨ ਸਿੰਘ ਭੰਗੂ ਆਦਿ ਵੀ ਨਿਰਨਾ ਨਹੀਂ ਦੇ ਸਕੇ ਕਿ ਅੰਮ੍ਰਿਤ ਤਿਆਰ ਕਰਨ ਸਮੇਂ ਕਿਹੜੀ ਕਿਹੜੀ ਬਾਣੀ ਪੜ੍ਹੀ ਸੀ। ਮੈਂ ਆਪ ਵੀ ਕਈ ਵਾਰ ਅੰਮ੍ਰਿਤ ਬਣਾਉਣ ਵਿਚ ਲਗਦਾ ਰਿਹਾ ਹਾਂ ਜਦ ਕਿ ਮੇਰੀ ਪੂਰੀ ਮਰਯਾਦਾ ਸੀ ਅਤੇ ਮੈਂ 'ਜਹਾਂ ਕਹਾਂ' ਦਾ ਪ੍ਰਸਾਦ ਨਹੀਂ ਸੀ ਛਕ ਸਕਦਾ। ਪੂਰਨ ਰ੍ਹਹਿਤ ਮਰਯਾਦਾ ਅਤੇ ਨਾਮ ਬਾਣੀ ਦਾ ਮੁਕੰਮਲ ਧਾਰਨੀ ਸਾ, ਸੁਭਾਵਕ ਹੀ ਆਖ ਦਿਤਾ ਕਿ 'ਖੰਡ ਦੀ ਮਰਯਾਦਾ ਨੂੰ ਪ੍ਰਚਲਤ ਕਰਨ ਵਾਲੇ ਅਤ ਦਸਣ ਵਾਲੇ ਇਤਿਹਾਸਕਾਰ ਜੋ ਸਮੁਚ ਤੌਰ ਤੇ ਇਕ ਮਤ ਹਨ ਅਤੇ ਬਹੁ ਸੰਮਤੀ ਉਹਨਾਂ ਦੀ ਹੀ ਹੈ ਜੋ ਜਲ ਵਿਚ ਕਿਰਪਾਨ ਫੇਰਨੀ ਦਸਦੇ ਹਨ। ਫਿਰ ਖੰਡੇ ਦੀ ਮਰਯਾਦਾ ਚਾਲੂ ਕਰਨ ਵਾਲਾ ਬਗੈਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਕੋਈ ਨਹੀਂ ਹੋ ਸਕਦਾ ਅਤੇ ਉਹਨਾਂ ਬ੍ਹਾਟੇ ਵਿਚ ਖੰਡਾ ਫੇਰਕੇ ਵਿਚ ਪਤਾਸੇ

ਪਾਕੇ ਜਪੁਜੀ ਸਾਹਿਬ, ਜਾਪੁ, ਚੋਪਾਈ, ਸਵੈਯੇ ਅਤੇ ਅਨੰਦ ਸਾਹਿਬ-ਪੰਜੇ ਬਾਣੀਆਂ ਪੜ੍ਹਕੇ ਅਤੇ ਪੜ੍ਹਾਕੇ ਅੰਮ੍ਰਿਤ ਦੀ ਮਰਯਾਦਾ ਪ੍ਰਚਲਤ ਕੀਤੀ । ਕਰਦ ਦੇ ਥਾਂ ਅੰਮ੍ਰਿਤ ਵਿਚ ਖੰਡਾ ਫੇਰਨਾ ਜ਼ਰੂਰੀ ਹੈ। ਹੋਰ ਤੇ ਹੋਰ ਕਰਦ ਦਾ ਅੰਮ੍ਰਿਤ ਮਾਈਆਂ ਨੂੰ ਵੀ ਨਹੀਂ ਛਕਾਇਆ ਜਾਂਦਾ। ਉਹਨਾ ਨੂੰ ਵੀ ਖੰਡੇ ਦਾ ਅੰਮ੍ਰਿਤ ਛਕਾਉਣ ਦੀ ਬਖਸ਼ਸ਼ ਕੀਤੀ ਹੈ। ਪਰ ਜਿਨ੍ਹਾਂ ਜਿੰਨ੍ਹਾਂ ਲੇਖਕਾਂ ਦੇ ਨਾਂ ਸਰਲ ਜੀ ਨੇ ਲਏ ਹਨ ਉਹਨਾਂ ਸਬੰਧੀ ਸਾਨੂੰ ਝੁਟਲਾਉਣ ਵਾਲੇ ਕਹੋ, ਅਨਮਤੀ ਕਹੋ. ਪਰ ਸਰਲ ਜੀ ਆਪਣੇ ਪ੍ਰਾਚੀਨ ਇਤਿਹਾਸ ਲੇਖਕਾਂ ਦੀ ਲਿਖੀ ਕਰਦ ਨੂੰ ਖੰਡਾ ਨਹੀਂ ਬਣਾ ਸਕਦੇ, ਉਹ ਕਰਦ ਹੀ ਸੀ ਅਤੇ ਕਰਦ ਹੀ ਰਹੇਗੀ।

ਜਿਨ੍ਹਾਂ ਜਿੰਨ੍ਹਾਂ ਲੇਖਕਾਂ ਦੇ ਨਾਂ ਸਰਲ ਹੋਰਾਂ ਦੇ ਲੇਖ ਵਿਚ ਆਏ ਹਨ, ਉਨ੍ਹਾਂ ਕਰਦ ਹੀ ਲਿਖੀ ਹੈ। ਮੈਂ ਨਾ ਹੀ ਕਿਸੇ ਨੂੰ ਟਪਲਾ ਲਾਉਣਾ ਏ ਅਤੇ ਨਾ ਹੀ ਕਿਸੇ ਨੂੰ ਲਾਇਆ ਹੈ। ਜਿੰਨ੍ਹਾਂ ਨੂੰ ਟਪਲਾ ਲਗਾ ਹੈ, ਉਨ੍ਹਾਂ ਦੇ ਨਾਂ ਸਰਲਤਾ ਨਾਲ ਹੀ ਛਡ ਦਿਤੇ ਗਏ ਹਨ ਤਾਂ ਕਿ ਆਪਣਿਆਂ ਤੇ ਕੋਈ ਹਰਫ ਨਾ ਆਵੇ। ਮੈਂ ਤਾਂ ਅਸਲੀਅਤ ਦਸੀ ਹੈ। ਪਤਾ ਨਹੀਂ ਸਰਲ ਜੀ ਨੇ ਉਹ ਗੱਲ ਕਿਉਂ ਪ੍ਰਮਾਣਿਤ ਕਰਨ ਦੀ ਕੋਸ਼ਿਸ ਕੀਤੀ ਹੈ "ਸਚ ਮਿਰਚਾਂ ਝੂਠ ਗੁੜ"। ਮੈਂ ਅਰਜ਼ ਕਰਾਂਗਾ ਕਿ ਕੌਮੀ ਭਲਾਈ ਤਾਂ ਇਸੇ ਵਿਚ ਹੀ ਹੈ ਕਿ ਇਸ ਬਹਿਸ ਨੂੰ ਨਾ ਹੀ ਛੇੜਿਆ ਜਾਏ। ਨਹੀਂ ਤਾਂ ਸਰਲ ਜੀ, ਤੁਹਾਡੇ ਵਿਦਵਾਨਾਂ ਤੁਹਾਡੇ ਰੀਸਰਚ ਸਕਾਲਰਾਂ ਨੇ ਉਹ ਗੱਲਾਂ ਲਿਖੀਆਂ ਹਨ, ਜਿੰਨ੍ਹਾਂ ਨੂੰ ਪੜ੍ਹਕੇ ਦੁਨੀਆਂ ਹੈਰਾਨ ਹੋਵੇਗੀ। ਮੈਂ ਤਾਂ ਇਕੱਲਾ ਖੰਡੇ ਅਤੇ ਕਰਦ ਵਿਚ ਹੀ ਉਲਝਿਆ ਰਿਹਾ ਹਾਂ ਪਰ ਤੁਹਾਡੇ ਰੀਸਰਚ ਸਕਾਲਰ ਤਾਂ ਪਤਾਸਿਆਂ ਤੋਂ ਮੁਨਕਰ ਹੋ ਕੇ ਸਿਰ ਫੇਰਕੇ ਜਵਾਬ ਦੇਂਦੇ ਹਨ ਕਿ ਗੁਰੂ ਜੀ ਨੇ ਅੰਮ੍ਰਿਤ ਵਿਚ ਪਤਾਸੇ ਵੀ ਨਹੀਂ ਸਨ ਪਾਏ। ਮੈਂ ਤੁਹਾਡੀ ਸਿਘ ਸਭਾ ਮਤ ਦੇ ਪ੍ਰਚਾਰਕਾਂ ਦੀ "ਸਾਡੀ ਫੁਟ ਦਾ ਕਾਰਨ" ਪੁਸਤਕ ਪੜ੍ਹੀ । ਜਿਸ ਵਿਚ ਸਫਾ ੪੫ "ਅੰਮ੍ਰਿਤ ਸੰਸਕਾਰ" ਵਿਚ ਇਹ ਸ਼ਬਦ ਪੜ੍ਹਕੇ ਬਹੁਤ ਹੀ ਹੈਰਾਨ ਹੋਇਆ 'ਕਿ ਜਲ ਵਿਚ ਪਤਾਸੇ ਪਾਉਣ ਦੇ ਸਵਾਲ ਪੁਰ ਦਸਿਆ ਗਿਆ ਕਿ ਭਾਈ ਸਾਹਿਬ (ਭਾਈ ਕਾਨ੍ਹ ਸਿੰਘ ਜੀ ਨਾਭਾ) ਲਿਖਦੇ ਹਨ ਕਿ ਸੰਮਤ ੧੯੨੯ ਵਿਚ ਪਤਾ ਲਗਿਆ ਕਿ 'ਅੰਮ੍ਰਿਤ ਸੰਸਕਾਰ' ਸਮੇਂ ਜਲ ਵਿਚ ਪਤਾਸੇ ਪਾਣੇ ਅੰਮ੍ਰਿਤ ਦੇ ਵਿਰੁਧ ਹੈ।

"ਪਤਾਸੇ ਦਸਮ ਗੁਰੂ ਜੀ ਨੇ ਨਹੀਂ ਸਨ ਪਾਏ। ਸ੍ਰ: ਕਾਹਨ ਸਿੰਘ ਜੀ ਨਾਭਾ ਲਿਖਦੇ ਹਨ ' ਬ੍ਰਿਧ ਬਾਬਾ ਨਿਹਾਲ ਸਿੰਘ ਜੀ ਅਤੇ ਬਿਬੇਕਾ ਸਿੰਘ ਜੀ ਤੋਂ ਸੁਣਿਆ ਹੈ ਕਿ ਕੇਸ ਗੜ੍ਹ ੧ ਵੈਸਾਖ ੧੭੫੬ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਪਤਾਸੇ ਨਹੀਂ

ਜਲ ਵਿਚ ਪਾਏ ਅਤੇ ਮਾਤਾ ਜੀ ਦੇ ਪਤਾਸੇ ਮਿਲਾਉਣ ਵਾਲੀ ਗਲ ਕੇਵਲ ਕਲਪਨਾ ਹੀ ਹੈ। ਮਾਤਾ ਸੁੰਦਰੀ ਜੀ ਨੇ ਦਿਲੀ ਵਿਚ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਨੂੰ ਪਤਾਸੇ ਮਿਲਾਉਣ ਦਾ ਹੁਕਮ ਦਿਤਾ। ਤਦ ਤੋਂ ਪਤਾਸ਼ੇ ਪਾਉਣ ਦੀ ਰੀਤ ਚਲੀ।"†

ਇਹ ਲਿਖਤਾਂ ਕਿਸੇ ਮਾਮੂਲੀ ਜਹੇ ਆਦਮੀ ਦੀਆਂ ਨਹੀਂ ਸਗੋਂ ਇਕ ਪ੍ਰਸਿਧ ਵਿਅਕਤੀ ਸ੍ਰਦਾਰ ਬਹਾਦਰ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਦੀਆਂ ਹਨ। ਇਥੇ ਕਿਸ ਕਿਸ ਗੱਲ ਦਾ ਵਿਚਾਰ ਕਰੀਏ ਅਤੇ ਕਿਸ ਕਿਸ ਤੇ ਅਫਸੋਸ ਕਰੀਏ। ਭਾਈ ਸਾਹਿਬ ਸ੍ਰਦਾਰ ਬਹਾਦਰ ਕਾਹਨ ਸਿੰਘ ਜੀ ਤਾਂ ਕੰਘੇ ਅਤੇ ਕੜੇ ਨੂੰ ਵੀ ਰਹਿਤ ਵਿਚ ਨਹੀਂ ਮੰਨਦੇ। ਮਹਾਨ ਕੋਸ਼ ਵਿਚ ਵੀ ਇਹੋ ਗੱਲ ਹੈ। ਹਵਾਲੇ ਲਈ ਵੇਖੋ "ਤ੍ਰੈ ਮੁਦਰਾ"। ਸ੍ਰਦਾਰ ਬਹਾਦਰ ਕਾਹਨ ਸਿੰਘ ਤੋਂ ਬਗੈਰ ਇਕ ਹੋਰ ਵਿਦਵਾਨ ਨੇ ਲਿਖਿਆ ਹੈ–ਕੱਛ, ਕਿਰਪਾਨ, ਕੇਸ, ਤਰੈ ਮੁੰਦਰੀ, ਜੋ ਇਹ ਧਾਰੇ ਸੋ ਸਿਖ ਸੁੰਦਰੀ।

(ਸਰਬ ਲੋਹ ਪ੍ਰਕਾਸ਼)

ਜਿਸਦੀ ਕਲਪਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁਖਵਾਕ ਦੀ ਕੀਤੀ ਜਾਂਦੀ ਹੈ।

ਇਸ ਤੋਂ ਬਿਨਾ ਇਸ ਸਬੰਧੀ ਹੋਰ ਵੀ ਬਹੁਤ ਕੁਝ ਲਿਖਿਆ ਜਾ ਸਕਦਾ ਹੈ। ਪਰ ਮੈਂ ਬਹੁਤੇ ਵਿਸਥਾਰ ਵਿਚ ਨਹੀਂ ਜਾਣਾ ਚਾਹੁੰਦਾ। ਸ੍ਰਦਾਰ ਬਹਾਦਰ ਕਾਹਨ ਸਿੰਘ ਜੀ ਅੰਮ੍ਰਿਤ ਦੀਆਂ ਬਾਣੀਆਂ ਸਬੰਧੀ ਜੋ ਰਾਇ ਲਿਖਦੇ ਹਨ, ਉਹਨਾਂ ਨੇ "ਗੁਰਮਤ ਸੁਧਾਕਰ" ਵਿਚ ਖੋਲ੍ਹਕੇ ਲਿਖੀ ਹੈ। (ਦੇਖੋ ਐਡੀਸ਼ਨ ਪਹਿਲੀ ੧੯੯੯ ਕਲਾ ਪਹਿਲੀ ਅੰਕ ਵੀਹ)=(ੳ) "ਗੁਰਮਤ ਸੁਧਾਕਰ" ਦੇ ਪਹਿਲ਼ੇ ਫੁਟ ਨੋਟ ਵਿਚ "ਸਰਾਵਗ ਸੁਧ" ਵਾਲੇ ਦਸਾਂ ਸਵੈਯਾਂ ਦਾ ਜ਼ਿਕਰ ਕਰਦੇ ਹੋਏ ਆਪ ਜੀ ਨੇ ਲਿਖਿਆ ਹੈ।

"ਅੰਮ੍ਰਿਤ ਤਿਆਰ ਕਰਨ ਸਮੇਂ ਇਨ ਦਸ ਸਵੈਯੋਂ ਕਾ ਅਨੇਕ ਸਥਾਨੋਂ ਮੇਂ ਸਿੰਘ ਪਾਠ ਕਰਤੇ ਹੈਂ"। ਅੰਕ ੬੭ ਕਲਾ ੧ ਵਾਲੇ ਫੁਟ ਨੋਟ ਵਿਚ "ਦੀਨਨ ਕੀ ਪ੍ਰਤਿਪਾਲ ਕਰੇ" ਵਾਲੇ ਸਵਯੋਂ ਦਾ ਜ਼ਿਕਰ ਕਰਦੇ ਹੋਏ ਆਪ ਜੀ ਨੇ ਲਿਖਿਆ ਹੈ ਕਿ 'ਇਨ ਦਸ ਸਵੈਯੋਂ ਕਾ ਪਾਠ ਭੀ ਅਕਸਰ ਅੰਮ੍ਰਿਤ ਬਣਾਤੇ ਸਮੇਂ ਕਰਤੇ ਹੈਂ। ਕਿਤਨੇ ਸਥਾਨੋਂ ਪਰ "ਸੁਰਾਵਗ ਸੁਧ" ਆਦਿਕ ਦਸ ਸਵੈਯੇ ਔਰ ਇਨ ਦਸੋਂ ਕੋ ਮਿਲਾ ਕਰ ਬੀਸ ਸਵੈਯੇ ਪੜ੍ਹਤੇ ਹੈ। ਕਿਨ ਸਵੈਯੋਂ ਕਾ ਪਾਠ ਕਰਨਾ ਚਾਹੀਏ ? ਯਥਾਰਥ

†ਸਾਡੀ ਫੁਟ ਦਾ ਕਾਰਨ

ਮੇਂ ਇਸਕਾ ਨਿਰਨਾ ਤੇਤੀਸ ਸਵੇਯੋਂ ਕੇ ਨੋਟ ਮੇਂ ਦੇਖੋਂ । ਸੋ ਅੰਕ ੨੩੧ ਦੇ ਕਲਾ ੧ ਵਾਲੇ ਫੁਟ ਨੋਟ ਵਿਚ ਦੇਖੋ ।" ਸੋ ਅੰਕ ੨੩੧ ਦੇ ਕਲਾ ੧ ਵਾਲੇ ਫੁਟ ਨੋਟ ਵਾਲੇ ਆਪ ਨੇ ਤੇਤੀਸ ਸਵੈਯੇ ਪੜ੍ਹਣ ਦਾ ਫੈਸਲਾ ਕਰ ਦਿਤਾ । ਜਦ ਅਸੀਂ ਤੀਜੀ ਐਡੀਸ਼ਨ (੧੯੨੨) ਦੇਖਦੇ ਹਾਂ ਤਾਂ ਪਤਾ ਲਗਦਾ ਹੈ ਕਿ ਅੰਕ ੨੫ ਦੇ ਫੁਟ ਨੋਟ ਵਿਚ ਆਪ ਜੀ ਨੇ (ਸਰਾਵਗ ਸੁਧ) ਦਸ ਸਵੈਯੇ ਹੀ ਪੜ੍ਹਨਾ ਲਿਖਿਆ ਹੈ। ਅਣਜਾਣ ਆਦਮੀ ਇਸ ਤੋਂ ਕੀ ਸਮਝ ਸਕੇਗਾ ? ਇਹ ਪਾਠਕ ਆਪ ਹੀ ਫੈਸਲਾ ਕਰ ਲੈਣ । ਬਾਣੀਆਂ ਦਾ ਕ੍ਰਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਹੀ ਪ੍ਰਚਲਤ ਕੀਤਾ ਹੈ, ਅਤੇ ਅਜ ਨਾਮਧਾਰੀਆਂ ਵਿਚ ਉਹਨਾ ਦੀ ਮਰਯਾਦਾ ਨਾਲ ਹੀ ਅੰਮ੍ਰਿਤ ਸਜਾਇਆ ਜਾਂਦਾ ਹੈ ।

**ਪ੍ਰੋਫੈਸਰ ਤੇਜਾ ਸਿੰਘ** ਜੀ ੧੭ ਜੂਨ ੧੯੨੮ ਦੇ "**ਅਕਾਲੀ**" ਅਤੇ "**ਪ੍ਰਦੇਸੀ**" ਵਿਚ ਲਿਖਦਿਆਂ ਇਹ ਕਿਹਾ ਹੈ ਕਿ ਮੈਂ ਇਹਨਾਂ ਪੰਚ ਖਾਲਸਾ ਪੁਸਤਕਾਂ ਤੋਂ ਜਾਣੂ ਹਾਂ । **ਇਹ ਭਟਾਂ ਦੇ ਸਵੈਯਾਂ ਨੂੰ ਗੁਰਬਾਣੀ ਨਹੀਂ** ਮੰਨਦੇ ਹਨ "। ਭਾਈ ਸਾਹਿਬ ਦੀ ਪੰਜ ਕਕਾਰ ਸਬੰਧੀ ਜੋ ਰਾਇ ਹੈ, ਉਹ ਉਪਰ ਦਸੀ ਜਾ ਚੁਕੀ ਹੈ, ਪਰ ਹੋਰ ਜ਼ਰਾ ਵਿਚਾਰ ਪੂਰਵਕ ਨਜ਼ਰ ਮਾਰਦਿਆਂ "ਗੁਰਮਤ ਸੁਧਾਰਕ" ਐਡੀਸ਼ਨ ਪਹਿਲੀ, ਕਲਾ ੮ ਅੰਕ ੩੭ ਦੇ ਫੁਟ ਨੋਟ ਵਿਚ ਲਿਖਿਆ ਮਿਲਦਾ ਹੈ :

"ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜਦ ਅੰਮ੍ਰਿਤ ਛਕਾਇਆ ਅਤੇ ਆਖਿਆ ਕਿ ਕੇਸ ਰਖੋ, ਕੱਛ ਪਹਿਨੋ, ਕਿਰਪਾਨ, (ਤਲਵਾਰ) ਧਾਰਨ ਕਰੋ । ਉਸ ਵਕਤ ਯਹ ਨਹੀਂ **ਕਥਨ ਕੀਆ ਕਿ ਤੀਨ ਅਥਵਾ ਪਾਂਚ "ਕੱਕੇ"** ਰਖੇਂ । **ਕੁਛ ਕਾਲ ਸੇ—ਪਾਂਚ ਕਕਿਓਂ ਕੀ ਰਹਿਤ ਰਖੋ—ਇਸ ਵਾਕ ਦਾ ਪ੍ਰਚਾਰ ਹੂਆ" । ਯਦਅਪੀ ਯਹ ਵਾਕ ਨਵੀਨ ਹੈ ।"** ਇਸ ਪੁਸਤਕ ਦੀ ਤੀਜੀ ਐਡੀਸਨ ਪੰਨਾ ੪੩੬ ਵਿਚ ਵੀ ਇਹੋ ਹੀ **ਪੋਜ਼ੀਸ਼ਨ** ਲਈ ਗਈ ਹੈ । ਇਸ ਤੋਂ ਪਤਾ ਲਗਦਾ ਹੈ ਕਿ ਭਾਈ ਸਾਹਿਬ ਨੂੰ ਪੰਜ ਕਕਾਰ ਦੀ ਰਹਿਤ ਤੇ ਵਿਸ਼ਵਾਸ਼ ਨਹੀਂ ਹੈ । ਲੇਕਿਨ ਦੂਸਰੇ ਪਾਸੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾ ਤੋਂ ਵਰੋਸਾਏ ਹੋਏ ਬਾਬਾ ਹਰਨਾਮ ਸਿੰਘ ਜੀ ਗੜ੍ਹਦੀਵਾਲਾ ਸੰਤ ਬਾਬਾ ਮੰਗਲ ਸਿੰਘ ਰਾਮਟਾਲੀ, ਕਕੜ (ਅੰਮ੍ਰਿਤਸਰ) ਆਦਿ ਪੰਜ ਕਕਾਰ ਦੀ ਰਹਿਤ ਵਾਲੇ ਤੋਂ ਬਿਨਾਂ ਨਾ ਹੀ ਛਕਦੇ ਸਨ ਅਤੇ ਨਾ ਹੀ ਲੰਗਰ ਵਿਚ ਵੜਨ ਦੇਂਦੇ ਸਨ । ਅਜ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪੰਜ ਕਕੇ ਜਰੂਰ ਹੀ ਧਾਰਨ ਕਰਦੇ ਤੇ ਕਰਵਾਉਂਦੇ ਹਨ ।

ਸਰਲ ਜੀ ਦੀ ਨਿਗਾਹ ਵਿਚ ਤਾਂ ਇਹ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਬਹੁਤ ਵਡਾ ਗੁਨਾਹ ਹੀ ਹੈ ਪਰ ਇਨਸਾਫ ਪਸਿੰਦ ਹਰ ਸਿਆਣਾ ਆਦਮੀ ਇਹ ਮੰਨਣੋਂ ਇਨਕਾਰ ਨਹੀਂ ਕਰੇਗਾ, ਕਿ ਪੰਜ ਕਕਾਰ ਦੀ ਮ੍ਰਯਾਦਾ ਧਾਰਨ ਕਰਾਣ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੀ ਹਨ।

ਭਾਈ ਗੁਰਦਾਸ ਜੀ ਦਾ ਹਵਾਲਾ ਦੇ ਕੇ ਸਰਲ ਜੀ, ਤੁਸੀਂ ਬਹੁਤ ਵਡਾ ਉਦਾਹਰਣ ਢੂੰਡ ਕੇ ਮੈਨੂੰ ਚੁਪ ਕਰਾਉਣ ਦਾ ਯਤਨ ਕੀਤਾ ਹੈ। ਪਰ ਤੁਸੀਂ ਜਿਵੇਂ ਹੋਰ ਗੱਲਾਂ ਛਡ ਗਏ ਹੋ ਤਿਵੇਂ ਹੀ ਇਹ ਵੀ ਦਿਨ ਦੀਵੀਂ ਭੁਲ ਗਏ ਹੋ ਕਿ ਅੰਤਮ ਵਾਰ ਦਾ ਕਰਤਾ 'ਗੁਰਦਾਸ ਸਿੰਘ' ਨਾ ਲਿਖਕੇ ਆਪਣੇ ਆਪ ਨੂੰ ਨਿਰਾ ਗੁਰਦਾਸ ਲਿਖਦਾ ਹੈ "ਇਓਂ ਕਰ ਹੈ ਗੁਰਦਾਸ ਪੁਕਾਰਾ। ਹੇ ਸਤਿਗੁਰ ਮੁਹਿ ਲੇਹ ਉਬਾਰਾ।" ਜਿਹਨੇ ਆਪ ਹੀ ਅੰਮ੍ਰਿਤ ਨਹੀਂ ਛਕਿਆ ਅਤੇ ਆਪਣਾ ਨਾਂ ਅੱਧਾ ਲੈਂਦਾ ਹੈ ਜਦ ਕਿ ਰਹਿਤ ਨਾਮਿਆਂ ਵਿਚ ਅੱਧਾ ਨਾਂ ਲੈਣ ਵਾਲੇ ਨੂੰ ਤਨਖਾਹੀਆ ਤੇ ਮੂਰਖ ਦਸਿਆ ਹੈ; ਉਸ ਦੀ ਤੁਕ **"ਪੀਓ ਪਹੁਲ ਖੰਡ ਧਾਰ ਹੋਇ ਜਨਮ ਸੁਹੇਲਾ"** ਦਾ ਹਵਾਲਾ ਉਸ ਨੂੰ ਦੇਣਾ ਹੀ ਯੋਗ ਨਹੀਂ ਸੀ। ਉਸਨੂੰ ਕੀ ਪਤਾ ਕਿ ਅੰਮ੍ਰਿਤ ਕਿਵੇਂ ਤਿਆਰ ਕੀਤਾ ਸੀ ਅਤੇ ਕਿਸ ਸ਼ਸਤ੍ਰ ਨਾਲ ਬਣਾਇਆ ਸੀ। ਫਿਰ ਵੀ ਮੈਨੂੰ ਇਸ ਦੀ ਖੁਸ਼ੀ ਹੋਂਦੀ ਹੈ ਕਿ ਤੁਸੀਂ ਉਹਨਾਂ ਨੂੰ ਸ੍ਰੀ ਗੁਰੂ ਜੀ ਦੇ ਸਮਕਾਲੀ ਤੇ ਮੰਨ ਲਿਆ ਹੈ ਜਿਨ੍ਹਾਂ ਨੇ ਅੱਖੀਂ ਡਿਠੇ ਵਾਕਿਆਤ ਦੇ ਅਧਾਰ ਤੇ ਤਸਦੀਕ ਕਰ ਦਿਤਾ ਹੈ :

"ਗੁਰ ਸਿਮਰ ਮਨਾਈ ਕਾਲਕਾ ਖੰਡੇ ਦੀ ਵੇਲਾ
ਪੀਓ ਪਹੁਲ ਖੰਡ ਧਾਰ ਹੋਇ ਜਨਮ ਸੁਹੇਲਾ"

ਗੁਰੂ ਜੀ ਨੇ ਅੰਮ੍ਰਿਤ ਬਣਾਉਣ ਸਮੇਂ ਗੁਰਦਾਸ ਸਿੰਘ ਜੀ ਦੇ ਕਥਨ ਅਨੁਸਾਰ ਜਿਸ ਕਾਲਕਾ ਦੀ ਅਰਾਧਨਾ ਕੀਤੀ ਸੀ, ਉਸ ਖੰਡਾ ਨਹੀਂ ਸਗੋਂ ਗੁਰੂ ਜੀ ਦੀ ਸੇਵਾ ਵਿਚ ਕਿਰਪਾਨ ਭੇਟ ਕੀਤੀ ਸੀ। ਉਸੇ ਕਿਰਪਾਨ ਨਾਲ ਗੁਰੂ ਜੀ ਨੇ ਅੰਮ੍ਰਿਤ ਬਣਾਇਆ। ਜਿਵੇਂ ਹੋਰ ਪੁਰਾਤਨ ਸਿਖ ਇਤਿਹਾਸਕਾਰਾਂ ਲਿਖਿਆ ਹੈ, ਤਿਵੇਂ ਗੁਰਦਾਸ ਜੀ ਨੇ ਵੀ ਪੂਰਨ ਤੌਰ ਤੇ ਤਸਦੀਕ ਕਰ ਦਿਤਾ। ਨਾਲ ਹੀ ਇਹ ਵੀ ਲਿਖਿਆ ਹੈ:—"ਫਿਰ ਯੱਗ ਹਵਨ ਠਹਿਰਾਇਕੈ ਨਿਜ ਧਰਮ ਸਵਾਰਾ"। ਕੀ ਤੁਸੀਂ ਮੰਨਦੇ ਹੋ ਕਿ ਯੱਗ ਹਵਨ ਕਰਨਾ ਗੁਰੂ ਜੀ ਦਾ ਨਿਜ ਧਰਮ ਸੀ, ਜਿਸ ਨੂੰ ਗੁਰੂ ਜੀ ਨੇ ਸਵਾਰਿਆ ਅਤੇ ਲਖਾਂ ਰੁਪਿਆਂ ਦੀ ਸਮਗਰੀ ਗੁਰਦਾਸ ਪੁਰ ਤੋਂ ਮੰਗਵਾਕੇ ਨੈਣਾਂ ਦੇਵੀ ਉਤੇ ਹਵਨ ਕੀਤਾ ? ਪਰ ਇਹ ਤੁਸਾਂ ਨਹੀਂ ਜੇ ਮੰਨਣਾ। ਮਤਲਬ ਦੀ ਇਕੋ

ਤੁਕ ਵਿਚੋਂ ਚੁਣ ਲਈ ਹੈ। ਪਰ ਗੁਰਦਾਸ ਜੀ ਦੇ ਕਥਨ ਅਨੁਸਾਰ ਜਿਸ ਕਾਲਕਾ ਦੀ ਅਰਾਧਨਾ ਗੁਰੂ ਜੀ ਨੇ ਕੀਤੀ ਸੀ ਉਸ ਨੇ ਕਿਰਪਾਨ ਦਿਤੀ ਸੀ ਨਾ ਕਿ ਖੰਡਾ ?

ਹੁਣ ਕਵੀ ਸੈਨਾਪਤੀ ਜੀ ਦੀ ਲਿਖਤ ਦਾ ਪੋਸਟ ਮਾਰਟਮ ਕਰਨਾ ਜਰੂਰੀ ਹੈ, ਕਿਉਂ ਕਿ ਤੁਸੀ ਸ੍ਰੀ ਗੁਰੂ ਸੋਭਾ ਦੀ ਲਿਖਤ ਨੂੰ ਪ੍ਰਮਾਣੀਕ ਮੰਨਦਿਆਂ ਹੋਇਆਂ, ਉਸ ਦੀ ਲਿਖਤ ਦੇ ਹਵਾਲੇ ਬੜੇ ਮਾਨ ਨਾਲ ਦਿਤੇ ਹਨ। ਪਰ ਸ੍ਰੀ ਗੁਰ ਸੋਭਾ ਪੜ੍ਹਨ ਤੋਂ ਸਚ ਤੇ ਝੂਠ ਦੇ ਨਿਰਣੇ ਦਾ ਕੋਈ ਨਿਸਤਾਰਾ ਨਹੀਂ ਹੁੰਦਾ । ਹੋਰ ਤੇ ਸਾਰਾ ਇਤਿਹਾਸ ਦਸਦਾ ਹੈ ਕਿ ਛੋਟੇ ਸਾਹਿਬਜ਼ਾਦੇ ਅਤੇ ਸ੍ਰੀ ਮਾਤਾ ਗੂਜਰੀ ਜੀ ਸਰਸਾ ਨਦੀ ਦੇ ਜੰਗ ਵਿਚੋਂ ਹੀ ਸ੍ਰੀ ਗੁਰੂ ਜੀ ਨਾਲੋਂ ਅਡਰੇ ਹੋ ਗਏ ਸਨ, ਜਿਥੇ ਅਜ ਵੀ ਤਾਮੀਰ ਹੋਏ ਗੁਰਦਵਾਰੇ ਦਾ ਨਾਂ 'ਪ੍ਰਵਾਰ ਵਿਛੋੜਾ' ਹੀ ਰਖਿਆ ਗਿਆ ਹੈ ਅਤੇ ਮਾਤਾ ਜੀ ਨਾਲ ਉਹਨਾਂ ਦਾ ਰਸੋਈਆ ਗੰਗੂ ਰਾਮ ਬ੍ਰਾਹਮਣ ਹੀ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਸ ਘਲੂ ਘਾਰੇ ਵਿਚ ਚਮਕੌਰ ਚਲੇ ਗਏ ਅਤੇ ਗੰਗੂ ਰਾਮ ਸ੍ਰੀ ਮਾਤਾ ਜੀ ਨੂੰ ਆਪਣੇ ਪਿੰਡ ਖੇੜੀ ਥਾਨਾ ਮੋਰਿੰਡਾ (ਬਾਗਾਂ ਵਾਲਾ) ਲੈ ਗਿਆ ਸੀ। ਮੋਰਿੰਡਾ ਸਰਹਿੰਦ ਦੇ ਅਸਲੋਂ ਨਜ਼ਦੀਕ ੭—੮ ਮੀਲ ਦੇ ਫਾਸਲੇ ਤੇ ਹੈ । ਅੱਧੀ ਰਾਤੀਂ ਚੋਰ ਚੋਰ ਦਾ ਰੌਲਾ ਕਰਕੇ ਮਾਤਾ ਜੀ ਦਾ ਸਾਰਾ ਧਨ ਚੁਰਾ ਲਿਆ ਅਤੇ ਸਵੇਰੇ ਸਾਹਿਬਜ਼ਾਦਿਆਂ ਨੂੰ ਮੋਰਿੰਡੇ ਦੇ ਰੰਘੜਾਂ ਰਾਹੀਂ ਸਰਹੰਦ ਪਹੁੰਚਾ ਦਿਤਾ। ਜੋ ਸਰਹੰਦ ਲੈਜਾ ਕੇ ਸ਼ਹੀਦ ਕਰ ਦਿਤੇ ਗਏ। ਪਰ ਕਵੀ ਸੈਨਾਪਤੀ ਜੀ ਸ਼ਾਇਦ ਆਪ ਵੀ ਬ੍ਰਾਹਮਣ ਸਨ, ਕੁਝ ਵੀ ਕਿਉਂ ਨਾ ਹੋਵੇ ਉਹਨਾਂ ਨੂੰ ਬ੍ਰਾਹਮਣ ਕੌਮ ਦੀ ਰਿਆਇਤ ਮਨਜ਼ੂਰ ਸੀ। ਇਸੇ ਕਾਰਨ ਕਿ ਮੇਰੀ ਬ੍ਰਾਹਮਣ ਕੌਮ ਨੂੰ ਭਾਰੀ ਧੱਬਾ ਲਗਦਾ ਹੈ, ਕਿ ਮਾਤਾ ਜੀ ਤੇ ਸਾਹਿਬਜ਼ਾਦਿਆਂ ਨੂੰ ਗ੍ਰਿਫਤਾਰ ਕਰਾਉਣ ਵਾਲਾ ਬ੍ਰਾਹਮਣ ਹੈ । ਇਸ ਲਈ ਉਹ ਸਰਸੇ ਤੋਂ ਨਹੀਂ ਸਗੋਂ ਸਾਹਿਬਜ਼ਾਦਿਆਂ ਨੂੰ ਚਮਕੌਰ ਤੋਂ ਹੀ ਗ੍ਰਿਫਤਾਰ ਕਰਾਕੇ ਸਰਹੰਦ ਪੁਜਾ ਕੇ ਸ਼ਹੀਦ ਕਰੇਂਦਾ ਹੈ। ਸ੍ਰੀ ਮਾਤਾ ਗੁਜਰੀ ਜੀ ਦਾ ਉਸ ਦੀ ਲਿਖਤ ਤੋਂ ਕੋਈ ਪਤਾ ਨਹੀਂ ਲਗਦਾ ਕਿ ਉਹ ਕਿਧਰ ਗਏ। ਪਰ ੭੬-੫੦੪ ਦੇ ਸਵੈਯੇ ਵਿਚ ਉਹ ਲਿਖਦਾ ਹੈ:—

"ਜੋ ਦਲ ਬਾਕੀ ਰਹੈ ਮਿਲਕੈ ਸਭੀ ਚਮਕੌਰ ਪੈ ਧਾਏ।
ਸਾਹਿਬਜ਼ਾਦੇ ਛੀਏ ਸੌ ਕੇ ਮਿਲਕੇ ਜਿਨ ਕੋ ਸਭ ਸੀਰੰਦ ਲਾਏ।
ਭਾਰੀ ਜਵਾਬ ਜੁਝਾਰ ਦਏ ਸੁਨਕੇ ਸਭ ਦੂਤਨ ਅੰਗ ਪਤਾਏ।
ਯੋਂ ਪ੍ਰਭ ਕੋ ਕਰਨੀ ਤਬ ਹੀ ਦੋਊ ਜੂਝਤ ਹੀ ਪ੍ਰਲੋਕ ਸਿਧਾਏ।

ਦੋਹਿਰਾ:—ਧੰਨ ਧੰਨ ਗੁਰਦੇਵ ਸੁਤ ਤਨ ਕੋ ਲੋਭ ਨਾ ਕੀਨ।
ਧਰਮ ਰਾਖ ਕਲ ਮੋਂ ਗਏ ਦਾਦੇ ਸੋ ਜਸ ਲੀਨ।
ਫਤੇ ਸਿੰਘ, ਜੁਝਾਰ ਸਿੰਘ ਜਿਹ ਬਿਧਿ ਤਜੇ ਪ੍ਰਾਨ।
ਪ੍ਰਗਟ ਭਏ ਤ੍ਰਿਲੋਕ ਮੇਂ ਜਾਨਤ ਸਗਲ ਜਹਾਨ ।''

ਇਹ ਦੋਵੇਂ ਤਾਂ ਸਰਹੰਦ ਵਿਚ ਸ਼ਹੀਦ ਹੋ ਗਏ। ਸਾਹਿਬ ਫਤੇ ਸਿੰਘ ਜੀ ਅਤੇ ਜੁਝਾਰ ਸਿੰਘ ਜੀ। ਪਰ ਸਾਹਿਬ ਅਜੀਤ ਸਿੰਘ ਅਤੇ ਜੋਰਾਵਰ ਸਿੰਘ ਜੀ ਮੁਤਲਿਕ ਕਵੀ ਜੀ ਦਸਦੇ ਹਨ ਕਿ ਜੋਰਾਵਰ ਸਿੰਘ ਜੀ ਦੁਸ਼ਮਨਾਂ ਨਾਲ ਲੜਕੇ ਨਿਕਲ ਗਏ। ਲਿਖਦੇ ਹਨ: —

ਦੋਹਰਾ:— ਪਟਿਕ ਪੁਟਕ ਕੈ ਕਟਕ ਕੋ ਝਟਕ ਨਿਕਲ ਗਯੋ ਪਾਰ,
ਜੋਰਾਵਰ ਪ੍ਰਭ ਜੋਰ ਕਰ ਰਾਖਿ ਲੀਓ ਕਰਤਾਰ।

ਜੇ ਇਥੇ ਹੀ ਗੱਲ ਰਹਿ ਜਾਂਦੀ, ਸਾਹਿਬਜ਼ਾਦੇ ਬਾਹਰ ਕਢਕੇ ਸੈਨਾਪਤੀ ਚੁਪ ਕਰ ਜਾਂਦਾ, ਪਰ ਬਲਿਹਾਰ ਜਾਈਏ ਇਸ ਕਵੀ ਦੀ ਸੂਝ ਤੋਂ ਜਿਸ ਦੀਆਂ ਇਹ ਲਾਈਨਾਂ ਪੜ੍ਹਨ ਜੋਗ ਹਨ, ਜਿਸ ਨੂੰ ਲਿਖਦਿਆਂ ਇਸ ਨੂੰ ਜ਼ਰਾ ਭਰ ਵੀ ਖਿਆਲ ਨਹੀਂ ਆਇਆ ਕਿ ਜਿਹੜੀ ਗੱਲ ਮੈਂ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਤ ਕਰਨ ਲਗਾ ਹਾਂ ਇਸ ਦੀ ਇਤਿਹਾਸਕ ਸਚਾਈ ਦੀ ਕੋਈ ਕੂਤ ਜਾਂ ਸੂਝ ਵੀ ਹੈ ਕਿ ਨਹੀਂ ? ਮੈਂ ਇਸ ਜਿਹਾ ਇਕ ਵੀ ਗੈਰ ਜ਼ੁੰਮੇਵਾਰ ਇਤਿਹਾਸਕਾਰ ਨਹੀਂ ਦੇਖਿਆ ।

ਅਜ ਤੀਕਰ ਸਤਿਗੁਰੂ ਜੀ ਦੇ ਤਿੰਨ ਵਿਆਹ ਹੀ ਇਤਿਹਾਸ ਵਿਚ ਪ੍ਰਸਿਧ ਹਨ। ਸ੍ਰੀ ਮਾਤਾ ਜੀਤੋ ਜੀ, ਸ੍ਰੀ ਮਾਤਾ ਸੁੰਦਰੀ ਜੀ ਅਤੇ ਸ੍ਰੀ ਮਾਤਾ ਸਾਹਿਬਦੇਵਾਂ ਜੀ। ਇਹਨਾਂ ਤਰੇਵਾਂ ਦਾ ਹੀ ਤੁਹਾਡੇ "ਖਾਲਸਾ" ਜੀ "ਗੁਰ ਸੋਭਾ" ਵਿਚ ਕਿਤੇ ਵੀ ਜ਼ਿਕਰ ਨਹੀਂ ਕਰਦੇ। ਪਰ ਰਾਜਪੂਤਾਨੇ ਵਿਚ ਇਕ ਨਵਾਂ ਹੀ ਵਿਆਹ ਰਚਾ ਦਿੰਦੇ ਹਨ, ਜਿਸਦਾ ਨਾ ਪਿੰਡ ਦਾ ਨਾਮ, ਨਾ ਮਾਤਾ ਪਿਤਾ ਦਾ ਨਾਮ ਕੁਝ ਵੀ ਨਹੀਂ ਦਸ ਸਕੇ। ਗੁਰ ਸੋਭਾ ਦੀਆਂ ਇਹ ਤੁਕਾਂ ਧਿਆਨ ਲੋੜਦੀਆਂ ਹਨ:—

ਦੋਹਿਰਾ:— ਕਰਤ ਕੂਚ ਆਇ ਤਹਾਂ ਰਾਜਪੂਤਨ ਕੇ ਦੇਸ।
ਆਨ ਆਨ ਰਾਜਾ ਮਿਲੇ ਜੋਧਾ ਬੜੇ ਨਿਰੇਸ਼।

ਚੌਪਈ:— ਸਿੰਘਨ ਸਿਖ ਨ ਮਨ ਮੈਂ ਆਨੀ।
ਉਨ ਉਚਰੀ ਪ੍ਰਭ ਸੋ ਇਮ ਬਾਨੀ।

ਹੋਇ ਦਿਆਲੁ ਵਿਆਹ ਪ੍ਰਭ ਕਰੋ।
ਤੌ ਇਸ ਮਗ ਪਗ ਆਗੈ ਧਰੋ।
ਰੁਆਲ ਛੰਦ:—ਸੁਨਤ ਬਚਨ ਬਿਗਾਸ ਸੋ,ਪ੍ਰਭ ਸਭ ਸਾਮਾਕੀਨ !
ਹੁਕਮ ਸਿੰਘਨ ਕੋ ਕੀਓ, ਮੰਗਵਾਏ ਸਭ ਕਿਛੁ ਲੀਨ।
ਸਾਜ ਸਮਾਨ ਸਭਹੈ, ਆਨੰਦ ਤੂਰ ਬਜਾਇ।
ਵਿਆਹ ਕਰਕੇ ਆਪਣਾ, ਪ੍ਰਭ ਚਲੇ ਤਾਂ ਤੇ ਧਾਇ।"

ਇਹ ਵਿਆਹ ਕਿਸ ਨਾਲ ਕੀਤਾ ਇਹ ਤੁਹਾਡੇ 'ਖਾਲਸਾ ਜੀ' ਜਾਨਣ ਜਾਂ ਤੁਸੀਂ। ਇੰਜ ਵਿਆਹ ਕਰਕੇ ਅਗੇ ਤੁਰੇ। ਜਦੋਂ ਆਗਰਾ ੪ ਕੋਸ ਰਹਿ ਗਿਆ ਤਾਂ ਖਾਨ ਖਾਨਾਂ ਦੇ ਬਾਗ ਵਿਚ ਜਾ ਡੇਰੇ ਲਾਏ।

ਦੋਹਿਰਾ:— "ਬਾਗ ਛੋੜ ਪ੍ਰਭ ਜੀ ਤਬੈ, ਮੌਨ ਤਹਾਂ ਸੀ ਕੀਨ।
ਐਤਬਾਹਿਪੁਰ ਆਨ ਕੇ, ਧਾਮ ਤਾਲ ਪੁਰ ਦੀਨ।

ਹੈਰਾਨੀ ਇਸ ਗਲ ਦੀ ਹੁੰਦੀ ਹੈ ਕਿ ਸਾਹਿਬ ਜੋਰਾਵਰ ਸਿੰਘ ਜੀ, ਇਸ ਕਵੀ ਸੈਨਾਪਤੀ ਜੀ ਨੇ ਚਮਕੋਰ ਵਿਖੇ ਸ਼ਹੀਦ ਨਹੀਂ ਕਰਾਏ। ਪਤਾ ਨਹੀਂ ਉਥੋਂ ਕਿਵੇਂ ਕਢ ਲਏ ਅਤੇ ਐਤਬਾਹ ਪੁਰ ਗੁਰੂ ਜੀ ਦੇ ਹਜ਼ੂਰ ਆ ਹਾਜ਼ਰ ਕੀਤੇ। ਜਿਹੜੇ ਫਿਰ ਚਿਤੌੜ ਵਿਚ ਸ਼ਹੀਦ ਕਰਵਾਏ।

"ਚੌਪਈ:— ਅਲਪ ਦਿਵਸ ਕਿਛੂ ਤਹਾਂ ਬਿਤਾਏ।
ਸਾਹਿਬ ਜੋਰਾਵਰ ਸਿੰਘ ਆਏ।
ਅਨਦ ਭਇਓ ਬਿਧਿ ਅਨਕ ਪ੍ਰਕਾਰਾ।
ਦਇਆ ਕਰੀ ਪੂਰਨ ਕਰਤਾਰਾ।
ਅਨਕ ਭਾਂਤ ਮੰਗਲ ਗੁਣ ਗਾਏ।
ਅਨਕ ਭਾਂਤ ਬਾਜੇ ਬਜਵਾਏ।
ਜਾਚਤ ਜਾਚਕ ਆਨ ਅਪਾਰਾ।
ਦੀਏ ਇਨਾਮ ਬਹੁਤ ਵਿਸਥਾਰਾ "।

ਇਹ ਖੁਸ਼ੀ ਬਹੁਤ ਚਿਰ ਨਾ ਰਹੀ। ਕਿਉਂਕਿ ਕਵੀ ਸੈਨਾਪਤੀ ਜੀ ਨੇ ਸਾਹਿਬ ਜੋਰਾਵਰ ਸਿੰਘ ਜੀ ਚਿਤੌੜ ਵਿਚ ਹੀ ਸ਼ਹੀਦ ਕਰਾ ਦਿਤੇ। ਇਹ ਹੈ ਇਤਿਹਾਸਕ ਸਚਾਈ ਕਵੀ ਸੈਨਾਪਤੀ ਜੀ ਦੀ। ਜੇ ਖੰਡੇ ਦੇ ਅੰਮ੍ਰਿਤ ਨੂੰ ਪ੍ਰਮਾਣੀਕ ਮੰਨਣਾ ਹੈ ਤਾਂ ਇਸ ਨੂੰ ਵੀ ਮੰਨਣਾ ਪਵੇਗਾ ? ਕੀ ਇਹਨਾਂ ਗੱਲਾਂ ਨੂੰ ਗਲਤ ਆਖ ਦਿਉਗੇ ? ਜਾਂ ਕੌੜੀ ਕੌੜੀ ਥੂਹ ਆਖ ਕੇ ਛਡ ਦਿਉਗੇ?

ਸ੍ਰਦਾਰ ਰਤਨ ਸਿੰਘ ਜੀ ਭੰਗੂ ਦੀਆਂ ਲਿਖਤਾਂ ਕਿਰਪਾਨ ਅੰਮ੍ਰਿਤ ਸਬੰਧੀ ਅਸੀਂ ਪਹਿਲੇ ਲੇਖ ਵਿਚ ਬਹੁਤ ਕੁਝ ਲਿਖ ਆਏ ਹਾਂ ਹੁਣ ਅਸੀਂ ਅਤਿ ਦੋਹਰਾਉ ਨਹੀਂ ਕਰਨਾ ਚਾਹੁੰਦੇ । ਪਾਠਕ ਪਿਛਲੇ ਲੇਖ ਵਿਚ ਪੜ੍ਹਕੇ ਵੇਖ ਲੈਣ। ਪਰ' ਹਾਂ ਜੇ ਰਤਨ ਸਿੰਘ ਜੀ ਦੀ ਖੰਡੇ ਦੇ ਅੰਮ੍ਰਿਤ ਵਾਲੀ ਗੱਲ ਝੂਠੀ ਨੂੰ ਸਚੀ ਬਣਾਉਣਾ ਜੇ ਤਦ ਇਸ ਸਚਾਈ ਨੂੰ ਕਿਵੇਂ ਵੀ ਝੁਠਲਾਇਆ ਨਹੀਂ ਜਾ ਸਕੇਗਾ। ਸ੍ਰਦਾਰ ਰਤਨ ਸਿੰਘ ਜੀ ਭੰਗੂ ਕੁਪ ਹਰੀੜਾਂ ਦੇ ਘੱਲੂ ਘਾਰੇ ਮਗਰੋਂ ਬੁਢਾ ਦਲ ਵਲੋਂ ਇਕ ਬਹੁਤ ਵਡਾ ਯਗ ਹਵਨ ਕੀਤਾ ਕਥਨ ਕਰਦੇ ਹਨ:—

"ਆਨ ਸਮਗਰੀ ਵਿਧ ਹੋਮੋ ਬਣਾਈ ।
ਕੀਓ ਕੁੰਡ ਮਧ ਅਗਨ ਜਲਾਈ ।
ਪੜ੍ਹ ਪੜ੍ਹ ਚੰਡੀ ਆਹੂਤੀ ਪਾਇਓ ।
ਪੂਰਨ ਅਹੂਤੀ ਵੇਲੋ ਆਇਓ ।

(ਹਥ ਲਿਖਤ ਪੰਥ ਪ੍ਰਕਾਸ਼, ਪੰਨਾ ੪੫੨, ਅਹਿਮਦ ਸ਼ਾਹ ਗਿਲਜੇ ਦਾ. ਪਰਸੰਗ)

ਇਸ ਗੱਲ ਤੋਂ ਅਜ ਤੀਕਰ ਸਿਖ ਗੰਗਾ ਰਾਮ ਬ੍ਰਾਹਮਣ ਦੀ ਕਰਤੂਤ ਤੇ ਬ੍ਰਾਹਮਣਾ ਨੂੰ ਪਾਣੀ ਪੀ ਪੀ ਕੋਸਦੇ ਰਹੇ ਹਨ। ਪਰ ਕਵੀ ਸੈਨਾਪਤੀ ਜੀ ਨੇ ਬ੍ਰਾਹਮਣਾ ਦੇ ਮਥਿਓਂ ਇਕ ਬਹੁਤ ਵਡੀ ਲ੍ਹਾਨਤ ਧੋ ਦਿਤੀ ਜਿਹੜੀ ਕਿ ਸਾਹਿਬਜ਼ਾਦਿਆਂ ਨੂੰ ਚਮਕੌਰ ਤੋਂ ਗ੍ਰਿਫਤਾਰ ਕਰਾਕੇ ਸਿਧਾ ਸਰਹੰਦ ਲੈਜਾ ਕੇ ਸ਼ਹੀਦ ਕਰਵਾ ਦਿਤਾ।

ਸ੍ਰੀ ਛਿਬਰ ਜੀ ਦੇ ਮੁਤਲਕ ਅਸੀਂ ਆਪਣੀ ਕੋਈ ਵੀ ਰਾਇ ਨਾ ਦੇ ਕੇ ਭਾਈ ਸਾਹਿਬ ਭਾਈ ਮਹਾਂ ਸਿੰਘ ਜੀ ਐਡੀਟਰ ਖਾਲਸਾ ਸਮਾਚਾਰ ਦੇ ਸ਼ਬਦ ਹੀ ਦੁਹਰਾ ਦੇਂਦੇ ਹਾਂ—"ਸੰਮਤ ੧੭੫੬ ਦੀ ਵੈਸਾਖੀ ਨੂੰ ਜੋ ਸ੍ਰੀ ਗੁਰੂ ਗਬਿੰਦ ਸਿੰਘ ਜੀ ਨੇ ਖਾਲਸੇ ਨੂੰ ਪੈਦਾ ਕਰਨ ਦਾ ਅਨੂਠਾ ਕੌਤਕ ਕੀਤਾ ਤੇ ਸੰਗਤ ਵਿਚੋਂ ਪੰਜ ਮਰ ਜਿਊੜੇ ਕਿਰਪਾਨ ਦੀ ਧਾਰ ਨਾਲ ਪਰਖ ਕੇ ਚੁਣੇ ਤੇ ਫਿਰ ਉਹਨਾਂ ਨੂੰ ਅੰਮ੍ਰਿਤ ਤਿਆਰ ਕਰਕੇ ਛਕਾਇਆ ਤੇ ਪੰਜ ਪਿਆਰਿਆਂ ਦਾ ਖਿਤਾਬ ਦਿਤਾ। ਉਸ ਸਾਖੀ ਨੂੰ ਛਿਬਰ ਜੀ ਬੜੇ ਹੀ ਹਾਸੋ ਹੀਣੇ ਢੰਗ ਵਿਚ ਲਿਖਦੇ ਹਨ। ਆਪ ਜੀ ਦੇ ਲਿਖੇ ਦਾ ਭਾਵ ਹੈ ਕਿ ਸੰਮਤ ੧੭੫੪ ਨੂੰ ਸ੍ਰੀ ਗੁਰੂ ਜੀ ਨੇ ਪੰਥ ਨੂੰ ਨਿਸ਼ਾਨੀ ਲਾਉਣ ਦੀ ਸੋਚੀ ਤੇ ੧੭੫੫ ਦੇ ਚੇਤਰਦੇ ਦਿਨ, ਅਠਾਈ ਬਾਕੀ ਰਹੇ ਤੇ ਤਰੈ ਦਿਨ ਹੋਰ ਗੁਜਰੇ ਤਾਂ ਚੋਪਾ ਸਿੰਘ ਜੀ ਨੂੰ ਸਦਿਆ। ਦੀਵਾਨ ਲਗਾਕੇ ਇਕ ਕਟੋਰਾ ਜਲ ਦਾ ਮੰਗਵਾਇਆ। ਕਰਦ ਆਪ ਚੋਪਾ ਸਿੰਘ ਨੂੰ ਦਿਤੀ ਤੇ ਆਖਿਆ ਕਿ ਇਸ ਨੂੰ ਜਲ ਦੇ ਕਟੋਰੇ ਵਿਚ ਹਿਲਾਓ। ਜਪੁ ਤੇ ਆਨੰਦ ਸਾਹਿਬ ਪੜ੍ਹੋ। ਦੀਵਾਨ ਸਾਹਿਬ ਚੰਦ ਜੀ ਦੇ ਕੋਲੋਂ

ਹਥ ਜੋੜ ਕੇ ਕਿਹਾ, ਗ੍ਰੀਬ ਨਿਵਾਜ ਜੀ ਵਿਚ ਮਿਠਾ ਪਾਉ ਤਾਂ ਸੁਆਦ ਬਣੇਗਾ, ਤਾਂ ਧਰਮ ਚੰਦ ਨੂੰ ਬਚਨ ਕੀਤਾ ਕਿ ਪਤਾਸੇ ਲੈ ਆਓ । ਪਤਾਸੇ ਮੰਗਵਾਕੇ ਕਰਦ ਹਿਲਾਈ। ਨਾਂ ਪਾਹੁਲ ਧਰਿਆ। ਚੋਪਾ ਸਿੰਘ ਜੀ ਇਹ ਪਾਹੁਲ ਬਣਾਕੇ ਕਟੋਰਾ ਹਥ ਤੇ ਧਰਕੇ ਲੈ ਆਇਆ। ਸਾਹਿਬਾਂ ਨੇ ਉਂਗਲ ਨਾਲ ਲਾ ਕੇ ਸੁਆਦ ਚਖਿਆ ਤੇ ਫਿਰ ਚੌਪਾ ਸਿੰਘ ਜੀ ਨੂੰ ਕਿਹਾ ਬੈਠ ਜਾ, ਤੇ ਬੈਠਾ ਕੇ ਉਸ ਨੂੰ ਪਾਹੁਲ ਦਿਤੀ ਤੇ ਫਿਰ ਇਉਂ ਪੰਜਾਂ ਸਤਾਂ ਹੋਰਨਾਂ ਨੂੰ ਵੀ ਪਾਹੁਲ ਦਿਤੀ "।

ਇਹ ਹੈ ਪਹਿਲੇ ਦਿਨ ਅੰਮ੍ਰਿਤ ਬਣਾਉਣ ਦੀ ਕਹਾਣੀ ਜਿਸ ਨੂੰ ਛਿਬਰ ਜੀ ਨੇ ਲਿਖਿਆ ਹੈ। ਪੰਜਾਂ ਪਿਆਰਿਆਂ ਦਾ ਕਿਤੇ ਜ਼ਿਕਰ ਨਹੀਂ । ਹੋਰ ਕਿਸੇ ਦਾ ਕੋਈ ਜ਼ਿਕਰ ਨਹੀਂ । ਪਹਿਲਾਂ ਆਪਣੇ ਵਡੇ ਬ੍ਰਾਹਮਣਾ ਨੂੰ ਪਿਲਵਾਈ ਤੇ ਫਿਰ ਪੰਜਾਂ ਸੱਤਾਂ ਹੋਰਨਾਂ ਨੂੰ ਪਿਲਾ ਦਿਤੀ । ਬ੍ਰਾਹਮਣ ਨੂੰ ਪੰਜਾਂ ਪਿਆਰਿਆਂ ਤੋਂ ਵੀ ਪਹਿਲੋਂ ਦਿਤੀ। ਕਿਉਂਕਿ ਭਾਰਤੀ ਸੱਭਯਤਾ ਫਸਟ-ਬ੍ਰਾਹਮਣ ਨੂੰ ਖਿਲਾਣਾ ਪਿਲਾਣਾ ਮੰਨਦੀ ਹੈ।

ਭਾਈ ਸਾਹਿਬ ਭਾਈ ਮਹਾ ਸਿੰਘ ਜੀ ਲਿਖਦੇ ਹਨ:—"ਐਸੀ ਮਨੋ ਕਲਪਤ ਤੇ ਘਿਣੌਣੀ ਕਥਾ ਸ਼ਾਇਦ ਕਿਸੇ ਸਿਖਾਂ ਦੇ ਦੁਸ਼ਮਨ ਲੇਖਕ ਨੇ ਵੀ ਨਹੀਂ ਲਿਖੀ ਹੋਣੀ, ਜਿਸ ਲੇਖਕ ਦੀ ਸਿਖ ਇਤਿਹਾਸ ਬਾਰੇ ਇਹ ਵਾਕਫੀ ਹੋਵੇ ਉਸ ਦੀ ਲਿਖਤ ਦੀ ਕੀਮਤ ਕੂਤ ਇਤਿਹਾਸਕ ਸਤਿਅਤਾ ਦੇ ਤਕੜ ਤੇ ਕਿੰਨੀ ਕੁ ਪੈ ਸਕਦੀ ਹੈ । ਅੰਦਾਜਾ ਲਾਉਣਾ ਔਖਾ ਨਹੀਂ ।"

"ਛਿਬਰ ਦੀ ਇਸ ਰਚਨਾ ਨੇ ਸਿਖ ਇਤਿਹਾਸ ਵਿਚ ਵਾਧਾ ਤਾਂ ਕੀ ਕਰਨਾ ਸੀ, ਪਰ ਹਾਨੀ ਏਨੀ ਪਹੁੰਚਾਈ ਹੈ ਕਿ ਰਹੇ ਰਬ ਦਾ ਨਾਂ। ਸਾਡੇ ਲੇਖਕ ਤੇ ਨਵੇਂ ਖੋਜੀ ਛਿਬਰ ਨੂੰ ਹਜ਼ੂਰੀ ਸਿਖ ਤੇ ਬੜਾ ਮੋਹਤਬਰ ਮੰਨ ਬੈਠੇ ਹਨ ਜੇ ਇਸ ਦੀ ਲਿਖਤ ਅਪਨਾਉਣ ਲਗਣਗੇ ਤਾਂ ਨਿਸਚੇ ਹੀ ਸਿਖ ਇਤਿਹਾਸ ਦੀ ਕਾਇਆ ਪਲਟ ਦੇਣਗੇ, ਜੋ ਘਿਣਾਉਣੀ ਅਤੇ ਪਰਮ ਦੁਖਦਾਈ ਹੋਵੇਗੀ ।"

ਜੇ ਇਸ ਵਿਚਾਰ ਨੂੰ ਵਿਸਥਾਰ ਪੂਰਵਕ ਪੜ੍ਹਣਾ ਜਾਂ ਦੇਖਣਾ ਹੋਵੇ ਤਾਂ ਭਾਈ ਸਾਹਿਬ ਭਾਈ ਮਹਾਂ ਸਿੰਘ ਜੀ ਦੀ ਲਿਖਤ ਪਰਮ ਪਵਿਤਰ "ਆਦਿ ਬੀੜ ਦਾ ਸੰਕਲਨ ਕਾਲ" ਖਾਲਸਾ ਸਮਾਚਾਰ ਅੰਮ੍ਰਿਤਸਰ ਤੋਂ ਛਪੀ ਪੁਸਤਕ 'ਵਿਚੋਂ' ਪੜ੍ਹਕੇ ਦੇਖੋ ।

ਅਜ ਕਲ੍ਹ ਦੇ ਲੇਖਕਾਂ ਲਈ ਝੂਠ ਬੋਲਣਾ ਤੇ ਇਤਿਹਾਸਕ ਸਚ ਈ ਨੂੰ ਉਲਟਾ ਪੁਲਟਾ ਦੇਣਾ ਮਾਮੂਲੀ ਜਹੀ ਗੱਲ ਤੇ ਖੱਬੇ ਹੱਥ ਦੀ ਖੇਡ ਹੈ। ਜਿਹਾ ਕਿ ਸਫਾ ੩੪ ਦੇ ਦੂਜੇ ਪੈਰੇ ਵਿਚ ਇਹਨਾਂ ਸ੍ਰ. ਰਤਨ ਸਿੰਘ ਭੰਗੂ ਦਾ ਲਿਖਿਆ 'ਪਾਹੁਲ ਖੰਡੇ ਤਿਆਰ ਕਰਾਈ। ਜਲ ਮਧ ਆਨ ਮਿਠਾਈ ਪਾਈ' ਮੇਰੇ ਲੇਖ ਵਿਚੋਂ ਦੋ ਤੁਕਾਂ ਲੈ ਕੇ ਬਾਕੀ ਦੀਆਂ 'ਤਿਹ ਮਧ ਰਖੀ ਕਰਦ ਗਡਾਇ। ਸਤਿਗੁਰ ਰਾਖੀ ਕਰਦ ਧਰੇ ਦਾਇ।"—

ਇਹ ਛਡ ਹੀ ਦਿਤੀਆਂ ਹਨ, ਪਰ ਭੰਗੂ ਜੀ ਦੀਆਂ ਇਹਨਾਂ ਤੁਕਾਂ ਦੇ ਹੁੰਦਆਂ, ਇਹ ਕਿੰਨਾ ਜ਼ੋਰ ਲਾਉਣ ਕਰਦ ਨੂੰ ਖੰਡਾ ਨਹੀਂ ਬਣਾ ਸਕਣਗੇ। ਮੈਨੂੰ ਇਹ ਕੁਸਤ ਕਹਿਣ ਵਾਲਾ ਜਾਂ ਅਨੁਮਤੀ ਜਾਂ ਜੋ ਮਰਜ਼ੀ ਆਖਣ ਪਰ ਮੈਨੂੰ ਇਸ ਗੱਲ ਤੋਂ ਅਫਸੋਸ ਜ਼ਰੂਰ ਹੈ ਕਿ ਜਦ ਉਸ ਲੇਖ 'ਇਤਿਹਾਸਕ ਪਤਰ' ਦੇ ਲੇਖਕ ਜੀ ਨੇ ਇਹ ਲਿਖਿਆ—"ਲੇਕਿਨ ਬਾਦਾਂ ਸਿੰਘਾਂ ਨੇ ਸਤਿਗੁਰਾਂ ਦੀ ਆਗਿਆ ਪਾਕੇ ਜਾਂ ਹਜ਼ੂਰ ਦੇ ਅੰਤਰ ਧਿਆਨ ਹੋ ਜਾਣ ਮਗਰੋਂ 'ਗੁਰਮਤਾ' ਸੋਧਕੇ 'ਜਾਪੁ' ਤੇ ਸਵੈਯੇ ਦਸ (ਸਰਾਵਗ ਸੁਧ ਸਮੂਹ ਸਿਧਾਨਕੇ) ਭੀ ਅੰਮ੍ਰਿਤ ਤਿਆਰ ਕਰਨ ਵਾਲੇ ਮਹਾਂ ਮੰਤਰ ਵਿਚ ਸ਼ਾਮਲ ਕਰ ਲਏ ਸਨ, ਚੂੰਕਿ 'ਅੰਮ੍ਰਿਤ ਪੰਜਾਂ ਸਿੰਘਾਂ ਨੇ ਰਲਕੇ ਤਿਆਰ ਕਰਨਾ ਹੁੰਦਾ ਹੈ, ਇਸ ਲਈ ਪੰਜਾਂ ਦੀਆਂ ਰਸਨਾਂ ਤੋਂ ਪਾਠ ਕਰਨਾ ਭੀ ਲਾਜ਼ਮੀ ਠਹਿਰਿਆ।" ('ਇਤਿਹਾਸਕ ਪਤਰ' ਪੰਨਾ ੨੪ ਪੈਰਾ ਦੋ) ਕੀ ਸ੍ਰੀ 'ਸਰਲ' ਜੀ ਨੇ ਧਾਰਮਿਕ ਨਿਯਮਾਂ ਵਿਚ ਅਦਲਾ ਬਦਲੀ ਕਰਨ ਵਾਲੇ ਲੇਖ ਤੇ ਵੀ ਕੋਈ ਵਿਚਾਰ ਕੀਤਾ ? ਕੀ ਮੁਢਲੇ ਧਾਰਮਿਕ ਨਿਯਮਾਂ ਵਿਚ ਤਬਦੀਲੀ ਹੋ ਸਕਦੀ ਹੈ ? ਹੋ ਸਕਦੀ ਹੈ ਜਾਂ ਕੀਤੀ ਜਾ ਸਕਦੀ ਹੈ ? ਪਰ ਮੈਂ ਸਰਲ ਸਾਹਿਬ ਨੂੰ ਇਹ ਦਸ ਦਿਆਂ ਕਿ ਇਹ ਸੌਦਾ ਸਿੰਘ ਸਭਾ ਦੇ ਖਿਆਲ ਦੇ ਆਗੂਆਂ ਨੂੰ ਬਹੁਤ ਮਹਿੰਗਾ ਪਵੇਗਾ। ਕੀ ਉਪਰੋਕਤ ਲਿਖਤਾਂ ਪੜਕੇ ਇਹ ਨਿਸਚਾ ਨਹੀਂ ਹੋ ਜਾਂਦਾ ਕਿ ਬਾਦਾਂ ਧਾਰਮਿਕ ਨਿਯਮਾਂ ਵਿਚ ਅਦਲਾ ਬਦਲੀ ਕਰ ਦਿਤੀ ਗਈ ਹੈ ? ਕੀ ਇਹ ਆਪਣੇ ਮੂੰਹੋਂ ਇਕਬਾਲ ਕਰਨਾ ਨਹੀਂ ? ਜੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕਰਦ ਦੇ ਥਾਂ ਖੰਡਾ ਕਰ ਦਿਤਾ ਤਾਂ ਹੈਰਾਨੀ ਕੀ ਹੋਈ ? ਫੇਰ ਪੁਛਿਆ ਗਿਆ ਕਿ ਉਹ ਖੰਡਾ ਕਿਥੇ ਹੈ, ਜਿਸ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਅੰਮ੍ਰਿਤ ਛਕਾਇਆ ਸੀ ? ਇਹ ਪ੍ਰਸ਼ਨ ਕਰਨ ਵਾਲਿਆਂ ਨੂੰ ਕੀ ਇਹ ਭੁਲ ਗਿਆ ਹੈ ਕਿ ਤਿੰਨ ਵਾਰ ਸ੍ਰੀ ਭੈਣੀ ਸਾਹਿਬ ਨੂੰ ਲੁਟ ਪੁਟ ਕੇ ਕੋਈ ਵੀ ਧਾਰਮਿਕ ਨਿਸ਼ਾਨੀ, ਧਾਰਮਿਕ ਪੁਸਤਕ ਤਕ ਵੀ ਅੰਗਰੇਜ਼ਾਂ ਨਹੀਂ ਰਹਿਣ ਦਿਤੀ ਸੀ? ਸਰਲ ਸਾਹਿਬ ਲਿਖਦੇ ਹਨ ਕਿ ਜਿਸ ਖੰਡੇ ਨਾਲ ਸ੍ਰੀ ਦਸਮੇਸ਼ ਜੀ ਨੇ ੧ ਵੈਸਾਖ ਸੰਮਤ ੧੭੫੬ ਨੂੰ ਅੰਮ੍ਰਿਤ ਤਿਆਰ ਕਰਕੇ ਪੰਜਾਂ ਪਿਆਰਆਂ ਨੂੰ ਛਕਾਇਆ ਉਹ ਖੰਡਾ ਤਖਤ ਸ੍ਰੀ ਕੇਸਗੜ੍ਹ ਸਾਹਿਬ ਅਜ ਤਕ ਮੌਜੂਦ ਹੈ। ਪਰ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨੇ ਆਨੰਦ ਪੁਰ ਸਾਹਿਬ ਵਿਚ ਜਿਹਨਾਂ 'ਗੁਰ ਵਸਤਾਂ' ਦਾ ਹੋਣਾ ਦਸਿਆ ਹੈ ਉਹਨਾਂ ਵਿਚ ਇਸ ਖੰਡੇ ਦਾ ਕਿਤੇ ਨਾਮ ਨਹੀਂ। (ਦੇਖੋ ਮਹਾਨ ਕੋਸ਼ ਅੰਕ ੭੬) (ਸ)

ਜੇ ਅਸੀਂ ਵੀ ਝੂਠ ਮੂਠ ਖੰਡੇ ਬਣਾਉਣੇ ਹੋਣ ਤਾਂ ਬਥੇਰੇ ਬਣਾਏ ਜਾ ਸਕਦੇ ਹਨ, ਪਰ ਅਸਾਂ ਇੰਜ ਨਹੀਂ ਜੇ ਕਰਨਾ। ਖੰਡਾ ਸਾਡਾ ਧਾਰਮਿਕ

ਪ੍ਰਤੀਕ ਹੈ । ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸੂਬੇ, ਸ਼ਹੀਦ ਸਿੰਘ ਅਤੇ ਹੋਰ ਆਮ ਸਿੰਘ ਖੰਡਾ ਸੀਸ ਵਿਚ ਸਜਾਇਆ ਕਰਦੇ ਸਨ । ਅਜ ਤੀਕਰ ਕੜ੍ਹਾਹ ਪ੍ਰਸ਼ਾਦ ਵਿਚ ਖੰਡਾ ਰਖਿਆ ਜਾਂਦਾ ਹੈ । ਨਾਲ ਹੀ ਸਰਦਾਰ ਬਹਾਦਰ ਭਾਈ ਸਾਹਿਬ ਕਾਹਨ ਸਿੰਘ ਜੀ ਦੀ ਮੋਹਤਬਰ ਸ਼ਹਾਦਤ ਪੇਸ਼ ਕੀਤੀ ਜਾ ਸਕਦੀ ਹੈ, ਜੋ ਉਹਨਾਂ ਨੇ ਸਤਿਜੁਗ ਦੇ ਨੰਬਰ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਸ਼ਰਧਾਂਜਲੀ ਭੇਟ ਕਰਦਿਆਂ ਹੋਇਆਂ ਕਵਿਤਾ ਦੇ ਰੂਪ ਵਿਚ ਲਿਖਿਆ ਸੀ :—

"ਛੋਟੀ ਉਮਰਾ ਵਿਚ ਵ੍ਰਿਜੇਸ਼ ਨੇ ਅਧਭੁਤਿ ਮੂਰਤਿ ਚੀਨੀ,
ਸਿਰ ਤੇ ਖੰਡਾ ਹੱਥ ਸਿਮਰਨੀ ਚੜ੍ਹਿਆ ਬਾਂਕੀ ਚੀਨੀ ।
ਦਰਸ਼ਨ ਕਰਕੇ ਨੇਤਰ ਵਿਗਸਦੇ ਜਿਉਂ ਰਵੀ ਪਿਖ ਚੀਨੀ,

ਬਸ ਇਤਨਾ ਕੁਝ ਲਿਖਕੇ ਮੈਂ 'ਸਰਲ' ਜੀ ਦੀ ਸੇਵਾ ਵਿਚ ਅਰਜ਼ ਕਰਾਂਗਾ ਕਿ ਜੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਖੰਡੇ ਦਾ ਅੰਮ੍ਰਿਤ ਤਿਆਰ ਕਰਕੇ ਪੰਜ ਬਾਣੀਆਂ ਪੜ੍ਹਣੀਆਂ ਨਿਸਚਿਤ ਕਰ ਦਿਤੀਆਂ ਜਦ ਕਿ—'ਬਾਦ ਦੂਜੇ ਸਿੰਘਾਂ ਨੇ ਅਰਦਾਸਾ ਕਰਕੇ ਤਿੰਨ ਤੋਂ ਪੰਜ ਬਾਣੀਆਂ ਕਰ ਲਈਆਂ,' ਹਾਲਾਂ ਕਿ ਇਹ ਗੱਲ ਬਿਲਕੁਲ ਗਲਤ ਹੈ ਕਿਉਂ ਕਿ ਪੰਜਾਂ ਬਾਣੀਆਂ ਦੇ ਪਾਠ ਦਾ ਹੁਕਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦਿਤਾ। ਪੁਜਾਰੀਆਂ ਨੇ ਇਹ ਰੌਲਾ ਪਾਇਆ ਸੀ ਕਿ ਕੂਕੇ ਮੁਸਲਮਾਨੀ ਕਲਾਮ ਪੜ੍ਹਦੇ ਹਨ, ਪ੍ਰਸਿਧ ਇਤਿਹਾਸਕਾਰ ਸ੍ਰੀ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਕਿ ਮੈਂ ੨੧ ਦਿਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਰਹਿਕੇ 'ਨਾਨਕ ਪ੍ਰਕਾਸ਼' ਦੀ ਕਥਾ ਸੁਣਾਉਂਦਾ ਰਿਹਾ, ਉਹਨਾਂ ਪੁਜਾਰੀਆਂ ਦੇ ਇਸ ਮਹਾਨ ਕੁਫ਼ਰ ਦਾ ਭਾਂਡਾ ਭੰਨਦਿਆਂ ਗਜ ਵਜ ਕੇ ਕਿਹਾ—

ਕੋਉ ਜੋ ਕਹਿਤ ਥੇ ਕਲਾਮ ਦੀਨੀ ਸੱਯਦਾਨੀ,
ਸੋਊ ਸਭ ਕੂਰ ਹਮ ਪੇਖਿਓ ਅਜਮਾਇਕੈ ।
[ਪੰਥ ਪ੍ਰਕਾਸ਼ ਗਿਆਨੀ ਗਿਆਨ ਸਿੰਘ ਜੀ, ਐਡੀਸ਼ਨ ਦੂਜੀ, ਕਥਾ ਕੂਕਿਆਂ

ਸੋ ਮੈਂ ਸ੍ਰ: ਨਿਰੰਜਨ ਸਿੰਘ ਜੀ ਸਰਲ ਦਾ ਬਹੁਤ ਧੰਨਵਾਦੀ ਹਾਂ, ਜਿੰਨਾਂ ਨੇ ਖੰਡੇ ਦੇ ਅੰਮ੍ਰਿਤ ਦੇ ਦਾਤੇ ਬਾਰੇ ਲੇਖ ਦੀਆਂ ਗਲਤ ਬਿਆਨੀਆਂ ਸਿਰਲੇਖ ਹੇਠ ਗਿਆਨ ਅੰਮ੍ਰਿਤ ਵਿਚ ਲੇਖ ਦੇ ਕੇ ਆਪਣੇ ਭੁਲੇਖਿਆਂ ਨੂੰ ਦੂਰ ਕਰਾਉਣ ਦਾ ਯਤਨ ਕੀਤਾ ਹੈ। ਸੋ ਮੈਂ ਆਪੂੰ ਨਾ ਅਗੇ ਕੁਝ ਲਿਖਿਆ ਹੈ ਤੇ ਨਾ ਕੁਝ ਹੁਣ ਲਿਖਣਾ ਹੈ। ਅਗੇ ਵੀ ਮੈਂ ਸਿੰਘ ਸਭਾ ਤੇ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਰੀਸਰਚ ਸਕਾਲਰਾਂ ਦੇ ਅਧਾਰ ਤੇ ਹੀ ਲਿਖਿਆ ਹੈ। ਦੋਬਾਰਾ ਫਿਰ ਵੀ ਕਿਸੇ ਨਾਮਧਾਰੀ ਦਾ ਬਿਆਨ ਨਾ ਦੇ ਕੇ ਉਹਨਾਂ ਦੇ ਹਵਾਲੇ ਦਿਤੇ ਹਨ, ਜਿੰਨਾਂ ਨੂੰ ਅਕਾਲੀ ਆਪਣੇ "ਖਾਲਸਾ"

ਮੰਨਦੇ ਹਨ।

ਮੈਂ ਫਿਰ ਅਰਜ਼ ਕਰਾਂਗਾ ਕਿ ਮੈਂ ਤਾਂ ਆਪਣੇ ਲੇਖ ਦਾ ਮੈਟਰ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਵਲੋਂ ਛਪੇ ਇਤਿਹਾਸਕ ਪਤਰ ਦੀ ਖੋਜ ਦੇ ਅਧਾਰ ਤੇ ਹੀ ਲਿਆ ਸੀ ਉਹਨਾਂ ਲੇਖਾਂ ਨੂੰ ਹੀ ਪੜ੍ਹਕੇ ਮੈਨੂੰ ਇਹ ਲੇਖ ਲਿਖਣ ਦੀ ਪ੍ਰੇਰਨਾ ਮਿਲੀ ਸੀ, ਪਰ ਸਰਲ ਜੀ ਨੇ ਇਕ ਵੀ ਲਾਈਨ ਉਹਨਾਂ ਸਬੰਧੀ ਨਾ ਲਿਖਕੇ ਸਭੋ ਕੁਛ ਮੇਰੇ ਗਲ ਪਾ ਦਿਤਾ ਹੈ ਅਤੇ ਜੇ ਅਜ ਵੀ ਤੁਹਾਡੀ ਸਥਿਤੀ ਇਹੋ ਹੀ ਰਹੀ ਤੇ ਤੁਸੀਂ ਇਸ ਤਰ੍ਹਾਂ ਦਾ ਘਾਲਾ ਮਾਲਾ ਲਿਖਣੋਂ ਨਾ ਹਟੇ ਤਾਂ ਭਗਤ ਬਾਣੀ ਅਤੇ ਭਟ ਬਾਣੀ ਅਤੇ ਸੱਦ ਆਦਿਕ ਦੀ ਜੋ ਪੁਜੀਸ਼ਨ ਹੈ ਤੁਹਾਡੇ ਲੇਖਕਾਂ ਦੇ ਲਿਖੇ ਹਵਾਲਿਆਂ ਨਾਲ "ਗੁਰਾ-ਗਿਤਾਹ" ਪ੍ਰਤੋਧ ਦੇ ਹਵਾਲਿਆਂ ਨਾਲ ਇਨਸਾਫ ਲਈ ਲੋਕ ਅਦਾਲਤ ਵਿਚ ਆਪਣਾ ਕੇਸ ਪੇਸ਼ ਕਰਾਂਗਾ। ਇਹ ਕਿਧਰ ਦੀ ਇਮਾਨਦਾਰੀ ਹੈ ਕਿ ਜਿੰਨਾਂ ਸਭ ਤੋਂ ਪਹਿਲਾਂ ਇਸ ਵਿਸ਼ੇ ਤੇ ਕਲਮ ਚੁਕੀ ਅਤੇ ਭੁਲੇਖਾ ਪ੍ਰਗਟ ਕੀਤਾ ਕਿ ਪਤਾ ਨਹੀਂ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਤਿਆਰ ਕਿਵੇਂ ਕੀਤਾ, ਕਿਹੜੀ ਕਿਹੜੀ ਬਾਣੀ ਪੜ੍ਹੀ ਸੀ ਉਨਾਂ ਨੂੰ ਤੁਸੀਂ ਪੁਛੋ ਹੀ ਨਾ ਅਤੇ, ਜੇ ਮੈਂ ਕਹਿ ਦਿਤਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਅੰਮ੍ਰਿਤ ਦੀ ਮਰਯਾਦਾ ਇਹ ਹੈ, ਉਹਨਾਂ ਦੇਵੀ ਦੀ ਦਿਤਾ ਹੋਈ ਕਰਦ ਨਾਲ ਨਹੀਂ ਸਗੋਂ ਖੰਡੇ ਨਾਲ ਅੰਮ੍ਰਿਤ ਤਿਆਰ ਕਰਨ ਤੇ ਪੰਜ ਬਾਣੀਆਂ ਪੜਣ ਦਾ ਹੁਕਮ ਕੀਤਾ ਤਾਂ ਤੁਸਾਂ ਆਪਣ ਲੇਖਕਾਂ ਦਾ ਨਾ ਕੋਈ ਬਿਆਨ ਲਿਆ ਨਾ ਕੋਈ ਨੋਟਿਸ ਲਿਆ ਅਤੇ ਉਹਨਾਂ ਵਲੋਂ ਬਿਲਕੁਲ ਅਖੀਆਂ ਮੀਟ ਲਈਆਂ ਅਤੇ ਸਭੋ ਕੁਝ ਮੇਰੇ ਸਿਰ ਪਾ ਦਿਤਾ। ਤੁਸੀਂ ਜੋ ਕੁਝ ਪੁਛੋਗੇ ਮੈਂ ਦਸਾਗਾ, ਪਰ ਚੰਗਾ ਇਹ ਹੈ ਕਿ ਇਸ ਵਿਵਾਦ ਨੂੰ ਤੁਸੀਂ ਹੋਰ ਨਾ ਵਧਾਓ, ਨਹੀਂ ਤੇ ਤੁਹਾਡੇ ਵਿਦਵਾਨਾਂ, ਇਤਹਾਸਕਾਰਾਂ, ਗੁਰਮਤ ਸਾਹਿਤਕ ਲੇਖਕਾਂ ਜੋ ਕੁਝ ਵੀ ਆਪਣੇ ਵਿਚਾਰ ਪ੍ਰਗਟ ਕੀਤੇ ਹਨ, ਮੈਨੂੰ ਮਜਬੂਰਨ ਲੋਕ ਅਦਾਲਤ ਵਿਚ ਪੇਸ਼ ਕਰਨੇ ਪੈਣਗੇ।

ਹਕੂਮਤ ਤੁਹਾਡੀ ਹੈ, ਸਰਕਾਰ ਤੁਹਾਡੀ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਾਨ ਵਿਚ ਤੁਹਾਡੇ ਇਤਿਹਾਸਕਾਰਾਂ ਕੋਝੇ ਤੋਂ ਕੋਝੇ ਸ਼ਬਦ ਵਰਤੇ ਹਨ। ਅਸੀਂ ਉਹ ਸ਼ਬਦ ਕਢਣ ਲਈ ਸਾਰਾ ਜ਼ੋਰ ਲਗਾਇਆ, ਲੇਕਿਨ ਹਕੂਮਤ ਨੇ ਸਾਡੀ ਕੋਈ ਵੀ ਗੱਲ ਨਹੀਂ ਸੁਣੀ। ਅਤੇ ਆਸ ਹੈ ਕਿ ਤੁਸੀਂ ਅਗੋਂ ਵੀ ਇਸੇ ਤਰ੍ਹਾਂ ਹੀ ਕਰਾਉਗੇ ਅਤੇ ਤਹਾਡਾ ਸਰਕਾਰ ਕਰਗੀ। ਪਰ ਅਸਲੀਅਤ ਜ਼ਾਹਰ ਕਰਨੋ ਨਾ ਅਸੀਂ ਕਦੇ ਅਗੇ ਹਟੇ ਹਾਂ ਅਤੇ ਨਾ ਹੀ ਹੁਣ ਹਟਾਂਗੇ। ਮਗਰ ਸਚਾਈ ਲੋਕਾਂ ਨੂੰ ਦਸਣ ਲਈ ਸਦਾ ਪਰਯਤਨਸ਼ੀਲ ਰਹਾਂਗੇ ਅਤੇ ਰਹਿੰਦੇ ਆਏ ਹਾਂ।

---

ਨਵਾਂ ਹਿੰਦੁਸਤਾਨ ਪ੍ਰਕਾਸ਼ਨ ਨਵੀਂ ਦਿਲੀ-੧